# ਅਮਰ ਜੋਤਾਂ

ਸੰਸਾਰ ਵਿਚ ਜਦੋਂ ਧਰਮ ਦੀ ਹਾਨੀ ਹੋਣੀ ਸ਼ੁਰੂ ਹੋ ਜਾਂਦੀ ਹੈ, ਇਨਸਾਨੀ ਕੀਮਤਾਂ ਕਦਰਾਂ ਦੇ ਵਿਪਰੀਤ ਧੱਕੇ, ਜ਼ੋਰ, ਮਜ਼ਹਬੀ ਈਰਖਾ, ਰਾਜਸੀ ਅਨਿਆਂ, ਸਮਾਜਿਕ ਨਫਰਤ, ਅਭਿਮਾਨ, ਮਾਇਕ ਸ਼ਕਤੀ ਵਿਚ ਬੇਹੋਸ਼ੀ, ਸਮਾਜ ਵਿਚ, ਰਾਜਸੀ ਵਾਤਾਵਰਣ ਵਿਚ, ਪ੍ਰਵੇਸ਼ ਕਰ ਜਾਂਦੀ ਹੈ ਉਸ ਵੇਲੇ ਰਾਜਾ ਕਸਾਈ ਬਣ ਜਾਂਦਾ ਹੈ, ਉਸ ਦੇ ਰਾਜ ਵਿਚ ਧਰਮ ਨਹੀਂ ਰਿਹਾ ਕਰਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ ਪੰਨਾ-145***

ਜਿਉਂ-ਜਿਉਂ ਜ਼ੁਲਮ ਦਾ ਵਾਧਾ ਹੁੰਦਾ ਹੈ ਅਗਿਆਨ ਦਾ ਕਾਲਾ ਬੋਲਾ ਹਨ੍ਹੇਰਾ ਛਾ ਜਾਂਦਾ ਹੈ, ਆਦਮੀ ਦੀ ਸੁਰਤ ਪਸ਼ੂਆਂ ਦੀ ਪੱਧਰ ਤੇ ਨੀਵੀਂ ਗਿਰ ਜਾਂਦੀ ਹੈ, ਉਸ ਵੇਲੇ ਸਤਿ ਅਸਤਿ, ਧਰਮ-ਅਧਰਮ, ਨਿਆ-ਅਨਿਆਂ ਦੀ ਸੂਝ ਆਦਮੀ ਦੇ ਅੰਦਰੋਂ ਅਗਿਆਨ ਦੇ ਅੰਧਕਾਰ ਵਿਚ ਗੁਆਚ ਜਾਂਦੀ ਹੈ। ਉਸ ਦੀ ਪੀੜਾ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਤਕ ਪਹੁੰਚਦੀ ਹੈ, ਉਸ ਵੇਲੇ ਉਹ ਆਪਣੀ ਪਰਮ ਹੋਂਦ ਵਿਚੋਂ ਆਪਣਾ ਹੀ ਰੂਪ ਪ੍ਰਗਟ ਕਰਕੇ ਖੰਡਾਂ ਬ੍ਰਹਿਮੰਡਾਂ ਵਿਚ ਭੇਜਦਾ ਰਹਿੰਦਾ ਹੈ, ਜਿਸ ਨੇ ਸਰੀਰ ਧਾਰੀ ਹੋ ਕੇ ਇਸ

ਅਗਿਆਨ ਅਤੇ ਜ਼ੁਲਮ ਦਾ ਨਾਸ਼ ਕਰਨਾ ਹੁੰਦਾ ਹੈ। ਜੇ ਬਿਮਾਰੀ ਵਧ ਜਾਵੇ ਅਤੇ ਸਮਾਜ ਦੇ ਸਰੀਰ ਵਿਚ ਫੈਲਣੀ ਸ਼ੁਰੂ ਹੋ ਜਾਵੇ ਉਸ ਵੇਲੇ ਲਾਇਕ ਡਾਕਟਰ ਜ਼ਰੂਰੀ ਸਮਝਦਾ ਹੈ ਕਿ ਸਰੀਰ ਵਿਚੋਂ ਉਹ ਹਿੱਸੇ ਕਟ ਦਿਤੇ ਜਾਣ ਜੋ ਬਿਮਾਰੀ ਦਾ ਅਸਰ ਲੈ ਚੁੱਕੇ ਹਨ, ਕੈਂਸਰ ਹੋਣ ਤੇ ਅੰਗ ਕੱਟ ਦਿਤੇ ਜਾਂਦੇ ਹਨ। ਇਸੇ ਤਰ੍ਹਾਂ ਨਾਲ ਜਦੋਂ ਸਮਾਜ ਵਿਚ ਵਰਤ ਰਹੇ ਪ੍ਰਕਾਸ਼ ਵਿਚ ਅੰਧਕਾਰ ਛਾ ਜਾਂਦਾ ਹੈ, ਉਸ ਵੇਲੇ ਗੁਰੂ, ਪੀਰ, ਅਵਤਾਰ, ਪੈਗੰਬਰ, ਮਹਾਂਪੁਰਸ਼ ਪ੍ਰਭੂ ਦੇ ਪਰੇਰੇ ਹੋਏ, ਹੁਕਮ ਵਿਚ ਵਰਤਦੇ ਹੋਏ ਸਮਾਜ ਤੇ ਰਾਜਸੀ ਸ਼ਕਤੀਆਂ ਨੂੰ ਸੇਧ ਦੇਣ ਲਈ ਬਹੁਤ ਸਾਰੇ ਤਰੀਕੇ ਅਪਣਾਉਂਦੇ ਹਨ। ਕਿਤੇ ਆਪਣੀਆਂ ਮਾਨਸਿਕ ਸ਼ਕਤੀਆਂ ਵਰਤ ਕੇ ਹੋਸ਼ ਵਿਚ ਲਿਆਉਣੇ ਪੈਂਦੇ ਹਨ, ਕਿਤੇ ਸ਼ਸ਼ਤਰਾਂ ਦਾ ਪ੍ਰਹਾਰ ਕਰਕੇ ਲਾ-ਇਲਾਜ਼ ਅੰਧਕਾਰ ਦੇ ਘੇਰੇ ਹੋਏ ਮਨਮੁਖ ਵਜੂਦਾਂ ਨੂੰ ਖਤਮ ਕਰਨਾ ਪੈਂਦਾ ਹੈ, ਕਿਤੇ ਪਿਆਰ ਪ੍ਰੇਮ ਦੇ ਉਪਦੇਸ਼ ਦੇ ਕੇ ਉਨ੍ਹਾਂ ਦੇ ਅੰਦਰੋਂ ਅੰਧਕਾਰ ਦਾ ਨਾਸ਼ ਗੁਰੂ ਪੀਰ ਹੋ ਕੇ ਕਰਿਆ ਜਾਂਦਾ ਹੈ। ਇਸ ਤਰ੍ਹਾਂ ਜਿਹੋ ਜਿਹੀ ਲੋੜ ਹੁੰਦੀ ਹੈ ਪ੍ਰਭੂ ਉਹੋ ਜਿਹੀ ਹੀ ਹਸਤੀ ਗੁਰੂ ਰੂਪ ਵਿਚ, ਅਵਤਾਰ ਰੂਪ ਵਿਚ, ਪੈਗੰਬਰ ਰੂਪ ਵਿਚ ਸੰਸਾਰ ਉਤੇ ਭੇਜਦੇ ਰਹਿੰਦੇ ਹਨ।

ਗੁਰੂ ਦਸ਼ਮੇਸ਼ ਪਿਤਾ ਜੀ (ਗੁਰੂ ਗੋਬਿੰਦ ਸਿੰਘ ਜੀ) ਨੇ ਆਪਣੇ ਸੰਸਾਰ ਤੇ ਪ੍ਰਗਟ ਹੋਣ ਦੇ ਬਾਰੇ ਦਸਦਿਆਂ ਫੁਰਮਾਨ ਕੀਤਾ ਕਿ ਪ੍ਰਭੂ ਨੇ ਉਨ੍ਹਾਂ ਨੂੰ ਖਾਸ ਮਿਸ਼ਨ ਦਿਤਾ ਅਤੇ ਹੁਕਮ ਕੀਤਾ ਕਿ ਜਿਸ ਧਰਮ ਦਾ ਰਸਤਾ ਨਿਰੋਲ, ਖਾਲਸ, ਭੇਖਾਂ ਭਰਮਾਂ ਤੋਂ ਅਛੋਹ, ਨਫਰਤ, ਈਰਖਾ, ਵੈਰ, ਵਿਰੋਧ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ ਤੋਂ ਪਵਿੱਤਰ, ਨਿਆਰਾ, ਨਰੋਆ ਹੈ, ਉਸ ਸਮਾਜ ਦੀ ਸਿਰਜਣਾ ਲਈ ਭੇਜਿਆ ਹੈ। ਗੁਰੂ ਮਹਾਰਾਜ ਜੀ ਅਸਾਨੂੰ ਸੂਝ ਦਿੰਦੇ ਹੋਏ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦੇ ਹੁਕਮ ਮੁਤਾਬਿਕ ਇਹ ਫੁਰਮਾਨ ਹੋਇਆ ਕਿ ਮੈਂ ਆਪ ਨੂੰ ਆਪਣੇ ਪੁੱਤਰ ਦਾ ਦਰਜਾ ਦੇ ਕੇ ਖਾਸ ਮਿਸ਼ਨ ਦੀ ਪੂਰਤੀ ਲਈ ਭੇਜ ਰਿਹਾ ਹਾਂ। ਭਾਰਤ ਵਰਸ਼ ਵਿਚ ਸੱਤ-ਅਠ ਸੌ ਸਾਲ ਤੋਂ ਅਨਿਆਂ ਅਤੇ ਜ਼ੁਲਮ ਦੀ ਪੀੜਾ ਵਧਦੀ ਹੀ ਜਾ ਰਹੀ ਹੈ, ਜਾਬਰ ਸ਼ਾਸਕ ਵਿਦੇਸ਼ਾਂ ਤੋਂ ਚੜ੍ਹ-ਚੜ੍ਹ ਕੇ ਭਾਰਤ ਦੇ ਨਰ, ਨਾਰੀਆਂ ਨੂੰ ਪੈਰਾਂ ਥੱਲੇ ਰੋਲ ਰਹੇ ਹਨ, ਨਾ ਭਾਰਤੀ ਨਾਰੀ ਦਾ ਕੋਈ ਸਤਿਕਾਰ ਹੈ ਅਤੇ ਨਾ ਹੀ ਕੋਈ ਭਾਰਤੀ ਬੰਦੇ ਨੂੰ ਸਾਹ ਲੈਣ ਜੋਗਾ ਥਾਂ ਮਿਲਦਾ ਹੈ। ਉਨ੍ਹਾਂ ਦੇ ਪੂਜਾ ਅਸਥਾਨ ਗਿਰਾ ਕੇ ਲੱਖਾਂ ਦਿਲਾਂ ਨੂੰ ਤੋੜ ਦਿਤਾ ਜਾਂਦਾ ਹੈ। ਇਹ ਸਭ ਮਜ਼ਹਬ ਦੇ ਨਾਮ ਤੇ ਕੀਤਾ ਜਾਂਦਾ ਹੈ, ਮਜ਼ਹਬ ਦੇ ਨਾਮ ਤੇ ਪਾਪ ਨੂੰ ਪੁੰਨ ਬਣਾਇਆ ਜਾਂਦਾ ਹੈ, ਇਸ ਘੋਰ ਅੰਧਕਾਰ ਵਿਚ ਫਸੇ ਹੋਏ ਜੀਵ ਸਾਹ ਸਤਿ ਗਵਾ ਚੁਕੇ ਹਨ, ਕੋਈ ਸਾਹਸ ਉਨ੍ਹਾਂ ਵਿਚ ਨਹੀਂ ਰਿਹਾ, ਡਰ ਦੇ ਵਾਤਾਵਰਣ ਵਿਚ ਐਨੇ ਨੀਵੇਂ ਹੋ ਗਏ ਹਨ ਕਿ ਉਹ ਆਪਣੇ ਗੌਰਵ ਨੂੰ ਭੁੱਲ ਚੁਕੇ ਹਨ। ਪ੍ਰਭੂ ਨੇ ਕਿਹਾ ਕਿ ਮੈਂ ਤੁਹਾਨੂੰ ਸੰਸਾਰ ਵਿਚ ਭੇਜ ਰਿਹਾ ਹਾਂ ਤਾਂ ਕਿ ਤੁਸੀਂ ਸਤਿ ਦਾ ਮਾਰਗ ਪ੍ਰਚਲਤ ਕਰੋਂ ਅਤੇ ਧਰਮ ਦੇ ਨਾਮ ਵਿਚ ਰਲੀ ਹੋਈ ਅੰਧਕਾਰਮਈ ਸੋਚ ਨੂੰ ਦੂਰ ਕਰੋਂ। ਜ਼ੁਲਮ ਨੇ ਇਹ ਵੀ ਪਛਾਣ ਹਟਾ ਦਿਤੀ ਹੈ ਕਿ ਬੁਧ ਕੀ ਹੈ, ਕੁਬੁਧ ਕੀ ਹੈ। ਕੁਬੁੱਧ ਨੂੰ ਅਪਣਾਅ ਕੇ ਇਨਸਾਨ ਦੁਖੀ ਹੋ ਰਿਹਾ ਹੈ। ਗੁਰੂ ਮਹਾਰਾਜ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੈਂ ਧਿਆਨ ਲਾ ਕੇ ਦੇਖਿਆ ਹੈ ਕਿ ਸਾਰੀ ਸ੍ਰਿਸ਼ਟੀ ਜਲ ਰਹੀ ਹੈ, ਅੰਧਕਾਰ ਛਾ ਚੁਕਿਆ ਹੈ ਅਤੇ ਇਹ ਧਰਮ ਦਾ ਮਾਰਗ, ਜਿਸ ਨੂੰ ਆਤਮ

ਮਾਰਗ ਕਿਹਾ ਜਾਂਦਾ ਹੈ, ਇਹ ਤਾਂ ਹੀ ਚਲ ਸਕਦਾ ਹੈ ਜੇਕਰ ਆਪ ਸ਼ਕਤੀ ਦੇਣ ਵਾਲਾ ਸਹਾਇਕ ਪਵਿੱਤਰ ਹੱਥ ਮੇਰੀ ਪਿੱਠ ਤੇ ਰੱਖੋ। ਉਨ੍ਹਾਂ ਦੇ ਜ਼ੁਬਾਨੀ ਇਸ ਤਰ੍ਹਾਂ ਹੈ –

***ਮੈ ਅਪਨਾ ਸੁਤ ਤੁਹਿ ਨਿਵਾਜਾ।***
***ਪੰਥ ਪ੍ਰਚੁਰ ਕਰਬੇ ਕਉ ਸਾਜਾ।***
***ਜਹਾ ਤਹਾ ਤੈ ਧਰਮੁ ਚਲਾਇ।***
***ਕਬੁਧਿ ਕਰਨ ਤੇ ਲੋਕ ਹਟਾਇ।*** ***ਅਕਾਲ ਪੁਰਖ ਬਾਚ। ਚੌਪਈ***

***ਕਬਿ ਬਾਚ॥ ਦੋਹਰਾ॥***
***ਠਾਢ ਭਯੋ ਮੈ ਜੋਰਿ ਕਰ, ਬਚਨ ਕਹਾ ਸਿਰ ਨਿਆਇ।***
***ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰਹੁ ਸਹਾਇ।***

ਗੁਰੂ ਮਹਾਰਾਜ ਜੀ ਆਪਣਾ ਮੰਤਵ ਸੰਸਾਰ ਨੂੰ ਦਸਦੇ ਹੋਏ ਫੁਰਮਾਨ ਕਰਦੇ ਹਨ ਕਿ ਮੈਨੂੰ ਇਸੇ ਕਾਰਨ ਸੰਸਾਰ ਵਿਚ ਭੇਜਿਆ ਗਿਆ ਹੈ, ਮੇਰਾ ਕਿਸੇ ਨਾਲ ਵੈਰ ਨਹੀਂ, ਸਾਰਿਆਂ ਨਾਲ ਮੇਰਾ ਪਿਆਰ ਹੈ, ਮੈਨੂੰ ਇਹ ਨਾ ਸਮਝਿਓ ਕਿ ਮੈਂ ਰੱਬ ਬਣ ਕੇ ਸੰਸਾਰ ਵਿਚ ਆਇਆ ਹਾਂ, ਉਹ ਪਾਰਬ੍ਰਹਮ ਪ੍ਰਮੇਸ਼ਰ ਅਗੰਮ ਅਗੋਚਰ ਹੈ, ਇਕਾਈ ਰੂਪ ਵਿਚ ਮੈਂ ਉਸ ਦਾ ਦਾਸ ਹਾਂ, ਇਸ ਕਰਕੇ ਇਹ ਗਲਤੀ ਨਾ ਕਰ ਲਿਓ ਕਿ ਤੁਸੀਂ ਮੈਨੂੰ ਹੀ ਪ੍ਰਮੇਸ਼ਰ ਸਮਝ ਲਓ ਕਿਉਂਕਿ ਪ੍ਰਮੇਸ਼ਰ ਅਗੰਮ ਹੈ, ਅਗੋਚਰ ਹੈ, ਨਿਰਾਲਾ ਹੈ, ਉਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਉਹ ਸਾਰੇ ਪਰੀਪੂਰਨ ਹੈ ਅਤੇ ਸਾਰਿਆਂ ਦੇ ਅੰਦਰ ਘਟ ਘਟ ਵਿਚ ਵਾਸਾ ਰਖਦਾ ਹੈ, ਉਹ ਅਖੰਡ ਜੋਤ ਹੈ। ਮੈਂ ਉਸ ਦਾ ਦਾਸ ਹਾਂ। ਇਸ ਗੱਲ ਵਿਚ ਕੋਈ ਵੀ ਸੰਸਾ ਮਨ ਵਿਚ ਨਹੀਂ ਲਿਆਉਣਾ। ਇਉਂ ਸਮਝ ਲਓ ਕਿ ਮੈਂ ਉਸ ਪਰਮ ਪੁਰਖ ਦਾ ਦਾਸ ਸੰਸਾਰ ਤੇ ਉਸਦਾ ਹੁਕਮ ਵਜਾਉਣ ਲਈ ਦੇਹਧਾਰੀ ਹੋਇਆ ਹਾਂ। ਮੈਂ ਜਗਤ ਦਾ ਤਮਾਸ਼ਾ ਦੇਖਣਾ ਹੈ ਅਤੇ ਸਤਿ ਦੀ ਵਿਜੈ ਅਤੇ ਅਸੱਤਿ ਦੀ ਹਾਰ ਮੇਰਾ ਕਾਰਜ ਹੈ। ਆਪ ਨੇ ਫੁਰਮਾਨ ਕੀਤਾ ਹੈ –

***ਚੌਪਈ। ਇਹ ਕਾਰਨਿ ਪ੍ਰਭ ਮੋਹਿ ਪਠਾਯੋ।***
***ਤਬ ਮੈ ਜਗਤ ਜਨਮ ਧਰਿ ਆਯੋ।***
***ਜਿਮ ਤਿਨ ਕਹੀ ਤਿਨੈ ਤਿਮ ਕਹਿ ਹੋਂ।***
***ਅਉਰ ਕਿਸੂ ਤੇ ਬੈਰ ਨ ਗਹਿ ਹੋਂ।੩੧।***
***ਜੋ ਹਮ ਕੋ ਪਰਮੇਸਰ ਉਚਰਿ ਹੈਂ।***
***ਤੇ ਸਭ ਨਰਕ ਕੁੰਡ ਮਹਿ ਪਰਿ ਹੈਂ।***
***ਮੋ ਕੋ ਦਾਸ ਤਵਨ ਕਾ ਜਾਨੋ।***
***ਯਾ ਮੈ ਭੇਦ ਨ ਰੰਚ ਪਛਾਨੋ।੩੧।***
***ਮੈ ਹੋ ਪਰਮ ਪੁਰਖ ਕੋ ਦਾਸਾ।***
***ਦੇਖਨ ਆਯੋ ਜਗਤ ਤਮਾਸਾ।੩੨।***
***ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋਂ।***
***ਮ੍ਰਿਤ ਲੋਕ ਤੇ ਮੋਨ ਨ ਰਹਿ ਹੋਂ।੩੩।*** ***ਬਚਿੱਤ੍ਰ ਨਾਟਕ***

ਇਸ ਕਰਕੇ ਇਸ ਜਗਤ ਵਿਚ ਇਹ ਕੰਮ ਕਰਨ ਵਾਸਤੇ ਮੈਂ ਸਰੀਰ ਧਾਰਿਆ ਹੈ, ਦੋਵੇਂ ਤਰ੍ਹਾਂ ਨਾਲ ਮੇਰਾ ਕਾਰਜ ਚੱਲੇਗਾ। ਪਿਆਰ ਅਤੇ ਪ੍ਰੇਮ

ਨਾਲ ਬੈਰਾਗ, ਭਗਤੀ ਅਤੇ ਗਿਆਨ ਦੇ ਉਪਦੇਸ਼ ਦੇ ਕੇ ਆਦਮੀ ਦੇ ਅੰਦਰੋਂ ਹਨ੍ਹੇਰਾ ਖਤਮ ਕਰਾਂਗਾ ਅਤੇ ਉਸ ਨੂੰ ਸੋਝੀ ਪ੍ਰਦਾਨ ਕੀਤੀ ਜਾਵੇਗੀ ਕਿ ਤੂੰ ਸਰੀਰ ਨਹੀਂ ਹੈਂ, ਤੂੰ ਪ੍ਰਾਣ ਨਹੀਂ ਹੈਂ, ਮਨ ਨਹੀਂ ਹੈਂ, ਬੁੱਧੀ ਨਹੀਂ ਹੈਂ, ਚਿੱਤ ਨਹੀਂ ਹੈਂ ਅਤੇ ਨਾ ਹੀ ਤੂੰ ਜੀਵ ਹੈਂ, ਤੂੰ ਵਾਹਿਗੁਰੂ ਦੀ ਅੰਸ ਹੈਂ, ਉਸ ਇਕੋ ਆਤਮਾ ਦੀ ਅਖੰਡ ਜੋਤ ਹੈਂ, ਉਸ ਨੂੰ ਆਪਣੇ ਆਪ ਦੀ ਪਛਾਣ ਦੱਸੀ ਜਾਵੇਗੀ। ਜਿਸ ਸਰੀਰ ਵਿਚ ਅਗਿਆਨ ਅਤੇ ਬੁਰਿਆਈਆਂ ਦਾ ਅਸਾਧ ਰੋਗ, ਜਿਸ ਦਾ ਕੋਈ ਵੀ ਇਲਾਜ ਨਾ ਹੁੰਦਾ ਹੋਵੇ ਅਤੇ ਸਰੀਰ ਮਹਾਂ ਅੰਧਕਾਰ ਵਿਚ ਗ੍ਰਹਸਤ ਹੋ ਚੁਕਿਆ ਹੋਵੇ, ਉਸ ਨੂੰ ਸੰਸਾਰ ਮੰਚ ਵਿਚੋਂ ਯੁੱਧ ਕਰਕੇ ਨਵਾਂ ਸਰੀਰ ਧਾਰਨ ਕਰਨ ਲਈ ਤੋਰਿਆ ਜਾਵੇਗਾ। ਸੋ ਮੈਨੂੰ ਇਹ ਨਾ ਸਮਝਿਓ ਕਿ ਮੈਂ ਕਿਸੇ ਦੇ ਪਹਿਲੇ ਧਰਮ ਤੋਂ ਪ੍ਰੇਰਿਤ ਹੋ ਕੇ ਕੁਛ ਕਰਾਂਗਾ, ਮੈਂ ਪ੍ਰਭੂ ਵਲੋਂ ਦਿਤਾ ਹੋਇਆ ਕਾਰਜ ਸਭ ਸੰਪਰਦਾਵਾਂ ਮਜ਼ਹਬਾਂ ਤੋਂ ਉਚਾ ਹੋ ਕੇ ਨਿਰਪੱਖਤਾ ਨਾਲ ਨੇਪਰੇ ਚਾੜ੍ਹਾਂਗਾ। ਆਪਣੇ ਬਾਰੇ ਦਸਦੇ ਹੋਏ ਫੁਰਮਾਨ ਕਰਦੇ ਹਨ –

*ਕਹਿਓ ਪ੍ਰਭੂ ਸੁ ਭਾਖਿ ਹੋਂ। ਕਿਸੂ ਨ ਕਾਨ ਰਾਖਿ ਹੋਂ।*
*ਕਿਸੂ ਨ ਭੇਖ ਭੀਜ ਹੋਂ। ਅਲੇਖ ਬੀਜ ਬੀਜ ਹੋਂ।੩੪।*
*ਪਖਾਣ ਪੂਜ ਹੋਂ ਨਹੀਂ। ਨ ਭੇਖ ਭੀਜ ਹੋਂ ਕਹੀਂ।*
*ਅਨੰਤ ਨਾਮੁ ਗਾਇ ਹੋਂ। ਪਰਮ ਪੁਰਖ ਪਾਇ ਹੋਂ।੩੫।*
*ਜਟਾ ਨ ਸੀਸ ਧਾਰਿ ਹੋਂ। ਨ ਮੁੰਦ੍ਰਕਾ ਸੁਧਾਰਿ ਹੋਂ।*
*ਨ ਕਾਨ ਕਾਹੂ ਕੀ ਧਰੋਂ। ਕਹਿਓ ਪ੍ਰਭੂ ਸੋ ਮੈ ਕਰੋਂ।੩੬।*
*ਭਜੋਂ ਸੁ ਏਕ ਨਾਮਯੰ। ਜੁ ਕਾਮ ਸਰਬ ਠਾਮਯੰ।*
*ਨ ਜਾਪ ਆਨ ਕੋ ਜਪੋ। ਨ ਅਉਰ ਥਾਪਨਾ ਥਪੋ।੩੭।*
*ਬਿਅੰਤ ਨਾਮ ਧਿਆਇ ਹੋਂ। ਪਰਮ ਜੋਤਿ ਪਾਇ ਹੋਂ।*
*ਨ ਧਿਆਨ ਆਨ ਕੋ ਧਰੋਂ। ਨ ਨਾਮ ਆਨ ਉਚਰੋਂ।੩੮।*
*ਤਵੱਕ ਨਾਮ ਰੱਤਿਯੰ। ਨ ਆਨ ਮਾਨ ਮੱਤਿਯੰ।*
*ਪਰੱਮ ਧਿਆਨ ਧਾਰਯੰ। ਅਨੰਤ ਪਾਪ ਟਾਰੀਯੰ। ੩੯ ।*
*ਤੁਮੇਵ ਰੂਪ ਰਾਚਿਯੰ। ਨ ਆਨ ਦਾਨ ਮਾਚਿਯੰ।*
*ਤਵੱਕ ਨਾਮ ਉਚਾਰਿਅੰ। ਅਨੰਤ ਦੂਖ ਟਾਰਿਅੰ। ੪੦ ।*

ਦੁਸ਼ਟ ਦੋਖੀਆਂ ਨੂੰ ਮੈਂ ਪਕੜ ਕੇ ਪਛਾੜਾਂਗਾ ਵੀ, ਧਰਮ ਦੇ ਮਾਰਗ ਤੇ ਭੀ ਚਲਾਵਾਂਗਾ ਅਤੇ ਅਸਾਧ ਅੰਧਕਾਰ ਮਈ ਸਥਿਤੀ ਵਾਲੀ ਦੁਸ਼ਟਤਾ ਨੂੰ ਜੜ੍ਹੋਂ ਉਖੇੜਾਂਗਾ। ਇਸ ਤਰ੍ਹਾਂ ਵੱਡੀ ਭਾਰੀ ਜ਼ਿੰਮੇਵਾਰੀ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੰਸਾਰ ਵਿਚ ਪ੍ਰਗਟ ਹੋਏ।

ਉਨ੍ਹਾਂ ਦੇ ਜੀਵਨ ਨੂੰ ਆਪਾਂ ਵਿਚਾਰੀਏ ਤਾਂ ਉਪਰ ਵਰਨਣ ਕੀਤੀਆਂ ਸਾਰੀਆਂ ਗੱਲਾਂ ਸੁਖੈਨ ਵਿਚ ਹੀ ਸਮਝ ਆ ਜਾਣਗੀਆਂ। ਉਨ੍ਹਾਂ ਨੇ ਇਕ ਅਜਿਹਾ ਸਮਾਜ ਸੰਸਾਰ ਉਪਰ ਰੂਪਮਾਨ ਕੀਤਾ ਜੋ ਨਿਰੋਲ ਖਾਲਸਾ ਸੀ, ਉਸ ਵਿਚ ਕੋਈ ਭਰਮ ਤੇ ਭੁਲੇਖਾ ਨਹੀਂ ਸੀ, ਨਾ ਹੀ ਕੋਈ ਰਲਾਓ ਸੀ। ਆਪ ਨੇ ਫੁਰਮਾਇਆ ਕਿ ਆਪਣੇ ਆਤਮ ਸਰੂਪ ਨੂੰ ਪਛਾਣ ਕੇ ਉਸ ਦਾ ਰਸ ਮਾਨਣਾ, ਆਪਣੀ ਹੋਂਦ ਨੂੰ ਉਸ ਆਤਮ ਹੋਂਦ ਵਿਚ ਲੈਅ ਕਰਨਾ ਅਤੇ ਸੱਚ ਆਚਾਰ ਕਮਾਉਣੇ ਇਹ ਖਾਲਸਾ ਜੀਵਨ ਦਾ ਪ੍ਰਤੱਖ ਰੂਪ ਹੋਵੇਗਾ

ਅਤੇ ਉਸ ਦੀ ਉਚਤਾ, ਐਨੀ ਉਚੀ ਹੋਵੇਗੀ ਕਿ ਉਸ ਦੀ ਮਹਿਮਾ ਨੂੰ ਦੇਵੀ ਦੇਵਤੇ ਵੀ ਨਹੀਂ ਜਾਣ ਸਕਣਗੇ। ਦੇਵ ਲੋਕ ਦੇ ਮੁਖ ਦੇਵ ਉਸਦਾ ਸੰਗ ਲੋਚਣਗੇ ਜਿਵੇਂ ਕਿ -

*ਵਰਤਨਿ ਜਾ ਕੈ ਕੇਵਲ ਨਾਮ॥*
*ਅਨਦ ਰੂਪ ਕੀਰਤਨੁ ਬਿਸ੍ਰਾਮ॥*
*ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥*
*ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥*
*ਕੋਟਿ ਕੋਟਿ ਅਘ ਕਾਟਨਹਾਰਾ॥*
*ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥*
*ਸੂਰਬੀਰ ਬਚਨ ਕੇ ਬਲੀ॥*
*ਕਉਲਾ ਬਪੁਰੀ ਸੰਤੀ ਛਲੀ॥*
*ਤਾ ਕਾ ਸੰਗੁ ਬਾਛਹਿ ਸੁਰਦੇਵ॥*
*ਅਮੋਘ ਦਰਸੁ ਸਫਲ ਜਾ ਕੀ ਸੇਵ॥*
*ਕਰ ਜੋੜਿ ਨਾਨਕੁ ਕਰੇ ਅਰਦਾਸਿ॥*
*ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥* *ਪੰਨਾ - 392*

*ਸਾਧ ਕੀ ਸੋਭਾ ਸਾਧ ਬਨਿ ਆਈ॥*
*ਨਾਨਕ ਸਾਧ ਪ੍ਰਭ ਭੇਦੁ ਨ ਭਾਈ॥* *ਪੰਨਾ - 272*

ਅਤੇ ਆਪ ਫੁਰਮਾਨ ਕਰਦੇ ਹਨ ਕਿ -

*ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ॥*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ॥*
***ਸਰਬ ਲੋਹ ਗ੍ਰੰਥ 'ਚੋਂ***

ਆਪ ਦਾ ਜੀਵਨ ਇਕ ਮਹਾਨ ਸੰਗਰਾਮ ਦਾ ਜੀਵਨ ਹੈ ਕਿਉਂਕਿ ਅੰਧਕਾਰ ਦੇ ਪਥਰਾਏ ਹੋਏ ਅਤੇ ਬੇਹੋਸ਼ ਹੋਏ-ਹੋਏ ਜੀਵਾਂ ਨੂੰ ਜਗਾਉਣਾ ਅਤਿ ਕਠਨ ਸੀ, ਦੂਜੇ ਪਾਸੇ ਅਧਰਮ ਦੀਆਂ ਸ਼ਕਤੀਆਂ ਧਰਮ ਦੀ ਆਵਾਜ਼ ਨੂੰ ਮਿਟਾ ਦੇਣ ਉਤੇ ਤਤਪਰ ਸਨ। ਇਸ ਦੀ ਹੋਰ ਜ਼ਿਆਦਾ ਵਿਆਖਿਆ ਕਰਨ ਤੇ ਬਹੁਤ ਵਿਸਥਾਰ ਵਧ ਜਾਂਦਾ ਹੈ। ਸੋ ਸੰਖੇਪ ਵਿਚ ਐਉਂ ਹੈ ਕਿ ਉਸ ਸਮੇਂ ਵੱਖੋ ਵੱਖ ਸੰਪਰਦਾਵਾਂ ਵਿਚ ਹਦ ਤੋਂ ਜ਼ਿਆਦਾ ਵੈਰ ਭਾਵ ਸੀ ਅਤੇ ਕੱਟੜਪੁਣਾ ਐਨਾ ਜ਼ਿਆਦਾ ਸੀ ਕਿ ਆਪਣੇ ਤੋਂ ਵਿਪਰੀਤ ਨਿਸ਼ਚੇ ਵਾਲੇ ਮਨੁੱਖ ਨੂੰ ਮਨੁੱਖ ਹੀ ਨਹੀਂ ਸਮਝਿਆ ਜਾਂਦਾ ਸੀ। ਉਸਦਾ ਬੱਧ ਕਰ ਦੇਣਾ, ਉਸਦਾ ਘਰ-ਬਾਰ ਲੁੱਟ ਲੈਣਾ, ਔਰਤਾਂ ਦੀ ਬੇਇਜ਼ਤੀ ਕਰ ਦੇਣੀ, ਬੱਚਿਆਂ ਨੂੰ ਗੁਲਾਮ ਬਣਾ ਲੈਣਾ ਇਕ ਪੁੰਨ ਦਾ ਕੰਮ ਸਮਝਿਆ ਜਾਂਦਾ ਸੀ। ਇਸ ਅਧਰਮ ਦੇ ਅੰਧਕਾਰ ਨੂੰ ਪੈਦਾ ਕਰਨ ਵਾਲੇ ਪੱਛਮ ਤੋਂ ਆਏ ਹੋਏ ਬਾਦਸ਼ਾਹ ਅਮਰਾਵ ਵਜ਼ੀਰ, ਕਾਜ਼ੀ, ਮੁਲਾਂ ਸਨ। ਉਨ੍ਹਾਂ ਨੇ ਧਰਮ ਦੀ ਪਰਿਭਾਸ਼ਾ ਆਪਣੇ ਹਿਤਾਂ ਦੇ ਮੁਤਾਬਿਕ ਮੋੜ ਲਈ ਅਤੇ ਹਰ ਪਾਪ ਨੂੰ ਪੁੰਨ ਕਹਿ ਕੇ ਪੁੰਨੀ ਬਣਦੇ ਸਨ। ਗੁਰੂ ਦਸ਼ਮੇਸ਼ ਪਿਤਾ ਜੀ ਦੀ ਧਰਮ ਅਤੇ ਸ਼ਾਂਤੀ ਲਈ ਕੀਤੀ ਉਚੀ ਅਵਾਜ਼ ਨੂੰ ਮਲੀਆ ਮੇਟ ਕਰਨ ਲਈ ਉਸ ਸਮੇਂ ਦੇ ਘੱਟ ਸੋਚ ਵਾਲੇ ਸਾਸ਼ਕ ਅਤੇ ਰਾਜਸੀ ਸ਼ਕਤੀ ਤਤਪਰ ਸੀ, ਉਹ ਚਾਹੇ ਹਿੰਦੂ ਬੁਰਕਾ ਪਹਿਨ ਕੇ ਪਹਾੜਾਂ ਵਿਚ ਰਾਜ ਕਰਦੇ ਸਨ, ਚਾਹੇ ਤੁਰਕ ਬੁਰਕਾ ਪਹਿਨ ਕੇ ਦਿੱਲੀ

ਦੇ ਤਖਤ ਤੇ ਰਾਜ ਕਰਦੇ ਸਨ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਸਾਡਾ ਕਿਸੇ ਨਾਲ ਵੈਰ ਨਹੀਂ ਸੀ, ਕੇਵਲ ਅਸੀਂ ਮਾਨਵ ਧਰਮ ਦਾ ਮਾਰਗ ਪ੍ਰਚਲਤ ਕਰ ਰਹੇ ਸਾਂ। ਇਹ ਅਵਾਜ਼ ਰਾਜਿਆਂ ਨੂੰ ਬਹੁਤ ਚੁੱਭੀ ਕਿਉਂਕਿ ਉਹ ਧਰਮੀ ਹੋ ਜਾਣ ਵਾਲੀ ਅਤੇ ਆਪਣੇ ਹੱਕਾਂ ਦੀ ਪਛਾਣ ਕਰਨ ਵਾਲੀ ਰਿਆਇਆ ਦੀ ਦਲੇਰੀ ਤੋਂ ਡਰਦੇ ਸਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਅਸੀਂ ਪਾਉਂਟੇ ਸਾਹਿਬ ਨਿਵਾਸ ਰਖਦੇ ਸਾਂ, ਉਸ ਵੇਲੇ ਪਹਾੜੀ ਰਾਜੇ ਇਕੱਠੇ ਹੋਏ ਅਤੇ ਫਤਹਿ ਚੰਦ ਰਾਜਾ ਜੋ ਸ੍ਰੀ ਨਗਰ ਵਿਚ ਰਾਜ ਕਰਦਾ ਸੀ ਉਨ੍ਹਾਂ ਸਾਰਿਆਂ ਰਾਜਿਆਂ ਨੂੰ ਨਾਲ ਲੈ ਕੇ ਬਗੈਰ ਕਿਸੇ ਕਾਰਨ ਦੇ ਅਸਾਡੇ ਉਤੇ ਆਕਰਮਣਕਾਰੀ ਹੋਇਆ, ਉਸ ਵੇਲੇ ਆਪ ਸਾਰੇ ਧਰਮਾਂ ਦੇ ਸਾਹਿਤ ਦੀ, ਸ਼ੁਧ ਰੂਪ ਵਿਚ, ਅਧਿਆਤਮਵਾਦ ਦੇ ਪ੍ਰਕਾਸ਼ ਵਿਚ, ਰਚਨਾ ਕਰ ਰਹੇ ਸਨ। ਫੁਰਮਾਨ ਹੈ -

***ਫਤੇ ਸਾਹ ਕੋਪਾ ਤਬਿ ਰਾਜਾ।***
***ਲੋਹ ਪਰਾ ਹਮ ਸੋ ਬਿਨੁ ਕਾਜਾ।*** ***ਬਚਿਤ੍ਰ ਨਾਟਕ***

ਯੁੱਧ ਸਾਡੇ ਉਪਰ ਥੋਪਿਆ ਗਿਆ, ਅਸੀਂ ਕਦੇ ਵੀ ਇਹ ਨਹੀਂ ਚਾਹੁੰਦੇ ਸਾਂ ਕਿ ਕਿਸੇ ਉਪਰ ਆਕਰਮਣਕਾਰੀ ਹੋਇਆ ਜਾਵੇ ਅਤੇ ਉਸ ਦਾ ਰਾਜ ਖੋਹ ਲਿਆ ਜਾਵੇ, ਅਸਾਡੇ ਅੱਗੇ ਕੋਈ ਚਾਰਾ ਵੀ ਨਹੀਂ ਸੀ ਕਿਉਂਕਿ ਸ਼ਾਂਤਮਈ ਰਹਿ ਕੇ ਜ਼ੁਲਮ ਸਹਿਨ ਦੀ ਹੱਦ ਕਰਨ ਵਾਲੇ ਗੁਰੂ ਪਿਤਾ (ਗੁਰੂ ਤੇਗ ਬਹਾਦਰ ਸਾਹਿਬ) ਪੜਦਾਦਾ ਗੁਰੂ (ਗੁਰੂ ਅਰਜਨ ਸਾਹਿਬ) ਕਿੰਨੇ ਘਿਨਾਉਣੇ ਤਸੀਹੇ ਸਹਿ ਚੁਕੇ ਸਨ, ਇਨ੍ਹਾਂ ਜ਼ਾਲਮਾਂ ਅੱਗੇ ਹੱਥ ਤੇ ਹੱਥ ਧਰਾ ਕੇ ਸ਼ਹੀਦ ਹੋ ਜਾਣਾ ਕੋਈ ਮਹੱਤਤਾ ਨਹੀਂ ਸੀ ਰਖਦਾ ਕਿਉਂਕਿ ਸ਼ਾਂਤਮਈ ਦੀ ਹੱਦ ਹੋ ਚੁਕੀ ਸੀ। ਉਹ ਤਸੀਹੇ ਮਹਾਨ ਗੁਰੂਆਂ ਦੇ ਸਬਰ ਨੂੰ ਤੋੜ ਰਹੇ ਸਨ। ਉਹ ਸਾਰੀਆਂ ਸ਼ਕਤੀਆਂ ਦੇ ਮਾਲਕ ਹੁੰਦੇ ਹੋਏ ਫੇਰ ਵੀ ਇਨਸਾਨੀ ਹੱਦ ਵਿਚ ਰਹਿੰਦੇ ਹੋਏ ਜ਼ਾਲਮ ਦੀਆਂ ਅੰਨੀਆਂ ਅੱਖਾਂ ਖੋਲ੍ਹਣ ਲਈ ਬਲੀਦਾਨ ਦੇ ਗਏ। ਕੋਈ ਵੀ ਇਨਸਾਨ ਯੁੱਧ ਨਹੀਂ ਚਾਹੁੰਦਾ ਸਭ ਸ਼ਾਂਤੀ ਅਤੇ ਸੁਖ ਚਾਹੁੰਦੇ ਹਨ ਪਰ ਜਦੋਂ ਕੋਈ ਚਾਰਾ ਹੀ ਨਾ ਰਹੇ ਤਾਂ ਆਪਣੀ ਰਖਸ਼ਾ ਵਾਸਤੇ ਸ਼ਸ਼ਤਰ ਚੁਕ ਲੈਣਾ, ਆਪਣਾ ਤਾਣ ਲਾਉਣਾ ਆਪਣੇ ਹਮ ਖਿਆਲ ਇਕੱਠੇ ਕਰਕੇ ਦੁਸ਼ਟਤਾਈ ਨੂੰ ਦੂਰ ਕਰਨ ਲਈ ਜੇ ਸ਼ਸ਼ਤਰ ਦਾ ਜਵਾਬ ਸ਼ਸ਼ਤਰ ਨਾਲ ਦਿਤਾ ਜਾਵੇ ਤਾਂ ਕੋਈ ਅਯੋਗ ਗੱਲ ਨਹੀਂ ਹੋਇਆ ਕਰਦੀ। ਸਗਮਾਂ ਧਰਮ ਇਹ ਮੰਗ ਕਰਦਾ ਹੈ ਕਿ ਕਾਇਰਾਂ ਵਾਂਗੂੰ ਗਰਦਨਾਂ ਕਟਾਉਣ ਦਾ ਕੋਈ ਲਾਭ ਨਹੀਂ, ਬਹਾਦਰਾਂ ਵਾਂਗੂੰ ਆਪਣੇ ਬਲੀਦਾਨ ਦਿਓ। ਗੁਰਮਤਿ ਸਾਰੇ ਸੰਸਾਰ ਦਾ ਭਲਾ ਮੰਗਦੀ ਹੋਈ ਅਰਦਾਸ ਕਰਦੀ ਹੈ ਕਿ ਹੇ ਵਾਹਿਗੁਰੂ! ਜਲਦੇ ਹੋਏ ਸੰਸਾਰ ਨੂੰ ਰੱਖ ਲੈ, ਜਿਸ ਦੁਆਰੇ ਤੋਂ ਉਹ ਲੰਘ ਸਕਦਾ ਹੈ ਉਥੋਂ ਹੀ ਕ੍ਰਿਪਾ ਕਰਕੇ ਲੰਘਾ ਦੇ। ਅਜਿਹੀ ਵਿਸ਼ਾਲ ਫਿਲਾਸਫੀ ਦੇ ਹੁੰਦਿਆਂ ਕਿਸੇ ਨਾਲ ਵਿਰੋਧ ਦਾ ਸਵਾਲ ਹੀ ਪੈਂਦਾ ਨਹੀਂ ਹੁੰਦਾ -

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ ਪੰਨਾ - 1381***

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸਮੁੱਚਾ ਜੀਵਨ ਦੁਸ਼ਟਤਾਈ ਦਾ ਸੁਧਾਰ ਕਰਦਿਆਂ ਅਤੇ ਸੱਚ ਦੇ ਪ੍ਰਕਾਸ਼ ਲਈ ਯਤਨ ਕਰਦਿਆਂ ਲੰਘ ਰਿਹਾ ਸੀ। ਆਪ ਨੇ ਸਾਰੇ ਪੁਰਾਣੇ ਸਾਹਿਤ ਨੂੰ ਰੂਪਮਾਨ ਕਰਨ ਲਈ 52 ਕਵੀ ਅਤੇ 50 ਲਿਖਾਰੀ ਆਪਣੇ ਦਰਬਾਰ ਵਿਚ ਰੱਖੇ ਹੋਏ

ਸਨ। ਮੰਗਲ ਕਵੀ ਨੂੰ ਮਹਾਂਭਾਰਤ ਦੇ ਪੁਰਬ ਦਾ ਅਨੁਵਾਦ ਕਰਨ ਲਈ ਉਸ ਸਮੇਂ ਦਾ 60,000 ਰੁਪਿਆ ਦਿਤਾ ਅਤੇ ਐਨੇ ਤੋਹਫੇ ਦਿਤੇ ਜਿਨ੍ਹਾਂ ਨੂੰ ਮੰਗਲ ਕਵੀ ਦੇ ਘਰ ਤੀਕਰ ਪਹੁੰਚਾਉਣ ਲਈ ਦੋ ਸੌ ਜਵਾਨ ਨਾਲ ਹੋਰ ਤੋਹਫੇ ਦੇ ਕੇ ਭੇਜੇ।

ਗੁਰੂ ਮਹਾਰਾਜ ਜੀ ਉਪਰ ਤਕਰੀਬਨ 14 ਵਾਰੀ ਆਕਰਮਣ ਕੀਤਾ ਗਿਆ। ਸਤਿ ਧਰਮ ਦੇ ਰਾਖੇ ਖਾਲਸੇ ਦੇ ਵਜੂਦ ਵਿਚ ਜਾਗ ਉਠੇ ਸੂਰਮਿਆਂ ਨੇ ਸਦਾ ਹੀ ਇਨ੍ਹਾਂ ਨੂੰ ਹਾਰ ਦਿਤੀ। ਭਾਵੇਂ ਇਹ ਬੇਪਨਾਹ ਫੌਜਾਂ ਦੇ ਮਾਲਕ ਸਨ, ਜੰਗੀ ਸ਼ਸ਼ਤਰਾਂ ਦਾ ਕੋਈ ਥਾਹ ਨਹੀਂ ਸੀ ਪਾ ਸਕਦਾ। ਗੁਰੂ ਮਹਾਰਾਜ ਜੀ ਦੇ ਪਿਆਰੇ ਗੁਰਸਿੱਖ ਆਪਣੇ ਸੀਮਤ ਸਾਧਨਾਂ ਨਾਲ ਔਰੰਗਜ਼ੇਬ ਦੇ ਮਹਾਨ ਸਮਰਾਜ ਅਤੇ 22 ਧਾਰ ਦੇ ਪਹਾੜੀ ਰਾਜਿਆਂ ਨਾਲ ਸਤਿ ਦੀ ਓਟ ਲੈ ਕੇ ਜੂਝਦੇ ਰਹੇ। ਅਖੀਰ ਸਾਰੇ ਭਾਰਤ ਦੀ ਰਾਜਸੀ ਸ਼ਕਤੀ ਜਿਸ ਵਿਚ 22 ਧਾਰ ਦੇ ਪਹਾੜੀ ਰਾਜੇ, ਔਰੰਗਜ਼ੇਬ ਦੀ ਬੇਪਨਾਹ ਫੌਜ ਅਤੇ ਜਹਾਦ ਦੇ ਭਰਮ ਵਿਚ ਪੁੱਠੀ ਮਤ ਵਾਲੇ ਲੁਟੇਰੇ ਜਿਨ੍ਹਾਂ ਦੀ ਗਿਣਤੀ ਦਸ ਲੱਖ ਦੇ ਕਰੀਬ ਦੱਸੀ ਜਾਂਦੀ ਹੈ ਉਹ ਇਸ ਮਹਾਨ ਯੁੱਧ ਵਿਚ ਸੰਮਿਲਤ ਹੋਏ। ਦੂਜੇ ਪਾਸੇ ਗੁਰੂ ਮਹਾਰਾਜ ਕੋਲ ਨਾ ਤਾਂ ਖੁਰਾਕ ਦੇ ਵੱਡੇ ਅੰਬਾਰ ਸਨ, ਨਾ ਹੀ ਸ਼ਸ਼ਤਰਾਂ ਦਾ ਵੱਡਾ ਭੰਡਾਰ ਸੀ। ਓਟ ਸੀ ਤਾਂ ਸਤਿ ਦੀ ਸੀ। ਦੋਹਾਂ ਦਲਾਂ ਦਾ ਕੋਈ ਮੁਕਾਬਲਾ ਨਹੀਂ ਸੀ ਪਰ ਗੁਰੂ ਮਹਾਰਾਜ ਦਾ ਜੋ ਵਾਕ ਸੀ ਕਿ –

***ਚਿੜੀਓਂ ਸੇ ਮੈਂ ਬਾਜ ਤੁੜਾਓਂ ਸਵਾ ਲਾਖ ਸੇ ਏਕ ਲੜਾਊਂ।***

ਇਹ ਪ੍ਰਤੱਖ ਰੂਪ ਵਿਚ ਨਜ਼ਰੀਂ ਪੈ ਰਿਹਾ ਸੀ, ਛੇ ਮਹੀਨੇ ਜਾਂ ਇਸ ਤੋਂ ਵਧ ਸਮੇਂ ਦਾ ਘੇਰਾ ਸੀ। ਗੁਰੂ ਸਾਹਿਬ ਦੇ ਕਿਲਿਆਂ ਵਿਚ ਅੰਨ ਅਤੇ ਸ਼ਸ਼ਤਰਾਂ ਦਾ ਭੰਡਾਰਾ ਸੀਮਤ ਰੂਪ ਵਿਚ ਰਹਿ ਗਿਆ। ਖਾਲਸਾ ਫੌਜ ਨੇ ਦਰਖਤਾਂ ਦੇ ਪੱਤੇ ਉਬਾਲ ਕੇ ਪੀ ਲਏ, ਦਰਖਤਾਂ ਦੀਆਂ ਛਿਲਾਂ ਆਟੇ ਵਿਚ ਰਲਾ ਕੇ ਖਾ ਲਈਆਂ। ਲੰਮਾ ਘੇਰਾ ਹੋਣ ਕਰਕੇ ਘੇਰਾ ਪਾਉਣ ਵਾਲੇ ਭੀ ਘਬਰਾਏ ਹੋਏ ਸਨ, ਉਨ੍ਹਾਂ ਨੇ ਵਿਸ਼ਵਾਸ਼ ਦਿਵਾਇਆ ਤੇ ਔਰੰਗਜ਼ੇਬ ਦੇ ਦਸਖਤਾਂ ਵਾਲੀ ਚਿੱਠੀ ਪਵਿੱਤਰ ਪੁਸਤਕ ਕੁਰਾਨ ਸਰੀਫ ਦੇ ਨਾਲ ਰੱਖੀ। ਪਹਾੜੀ ਹਿੰਦੂ ਰਾਜਿਆਂ ਨੇ ਗੀਤਾ ਦੀ ਮਹਾਂ ਪਵਿੱਤਰ ਪੁਸਤਕ ਥਾਲ ਵਿਚ ਰੱਖੀ ਅਤੇ ਉਸੇ ਥਾਲ ਵਿਚ ਇਕ ਗਊ ਬਣਾ ਕੇ ਰੱਖੀ ਗਈ ਅਤੇ ਇਹ ਪ੍ਰਣ ਕੀਤਾ ਗਿਆ ਕਿ ਅਸੀਂ ਗੀਤਾ ਦੀ ਅਤੇ ਗਊ ਦੀ ਆਣ ਰਖਦਿਆਂ ਕਸਮ ਖਾ ਕੇ ਆਪਣੇ ਦਿਲ ਦੀ ਸਚਾਈ ਪ੍ਰਗਟ ਕਰਦੇ ਹਾਂ ਕਿ ਜੇਕਰ ਆਪ ਕਿਲਾ ਛੱਡ ਦੇਵੋਂ ਤਾਂ ਆਪ ਦਾ ਜਿਥੇ ਜੀਅ ਕਰਦਾ ਹੈ ਉਥੇ ਰਹਿ ਸਕਦੇ ਹੋਂ। ਇਸ ਤਰ੍ਹਾਂ ਕੁਰਾਨ ਸਰੀਫ ਵਾਲਿਆਂ ਨੇ ਕੁਰਾਨ ਸ਼ਰੀਫ ਦੀ ਸੁਗੰਧ ਖਾਧੀ ਅਤੇ ਕੁਰਾਨ ਸ਼ਰੀਫ ਦੀ ਜਾਮਨੀ ਦੇ ਕੇ ਕਿਹਾ ਕਿ ਅਸੀਂ ਹਜ਼ਰਤ ਮੁਹੰਮਦ ਸਾਹਿਬ ਦੀ ਕਲਾਮ ਵਾਲੇ ਇਸ ਪਵਿੱਤਰ ਪੁਸਤਕ ਦੀ ਜਾਮਨੀ ਦੇ ਕੇ ਆਪ ਨੂੰ ਕਿਲਾ ਛੱਡਣ ਲਈ ਬੇਨਤੀ ਕਰਦੇ ਹਾਂ ਆਪ ਅਨੰਦਪੁਰ ਛੱਡ ਜਾਵੋ, ਜਿਥੇ ਜੀਅ ਕਰੇ ਜਾ ਸਕਦੇ ਹੋਂ, ਆਪ ਨੂੰ ਕੁਝ ਨਹੀਂ ਕਿਹਾ ਜਾਵੇਗਾ। ਗੁਰੂ ਮਹਾਰਾਜ ਜੀ ਚੰਗੀ ਤਰ੍ਹਾਂ ਸਮਝਦੇ ਸਨ ਕਿ ਇਹ ਫਰੇਬੀ ਲੋਕ ਨਾ ਰੱਬ ਨੂੰ ਮੰਨਦੇ ਹਨ, ਨਾ ਧਰਮੀ ਬੰਦੇ ਹਨ, ਇਹ ਤਾਂ ਆਪਣੇ ਹਿਤ ਦੇ ਪਿਛੇ ਧਰਮਾਂ ਦੀ ਜੜ੍ਹ ਕੱਟ ਰਹੇ ਹਨ। ਇਸ ਲਈ ਪਹਾੜੀ ਰਾਜਿਆਂ ਦਾ ਗੀਤਾ ਦੀ ਜਾਮਨੀ ਦੇਣਾ ਅਤੇ ਕੁਰਾਨ ਸ਼ਰੀਫ ਵਾਲਿਆਂ ਦਾ ਕੁਰਾਨ ਸ਼ਰੀਫ ਦੀ ਕਸਮ ਖਾਣੀ

ਇਕ ਫਰੇਬ ਹੈ, ਇਕ ਢੀਠਤਾਈ ਹੈ। ਗੁਰੂ ਮਹਾਰਾਜ ਜੀ ਨੇ ਸਿੰਘਾਂ ਦੀਆਂ ਬੇਨਤੀਆਂ ਸੁਣ ਕੇ ਕਿਲਾ ਖਾਲੀ ਕਰਨ ਦਾ ਮਨ ਬਣਾ ਲਿਆ। ਭਾਵੇਂ ਉਹ ਜਾਣਦੇ ਸਨ ਕਿ ਇਹ ਅਖੌਤੀ ਮੋਮਨ ਅਤੇ ਦੇਵੀ ਭਗਤ ਅੰਦਰੋਂ ਬਿਲਕੁਲ ਖੋਖਲੇ ਹਨ। ਇਨ੍ਹਾਂ ਦਾ ਕੁਰਾਨ ਸ਼ਰੀਫ ਨੂੰ ਮੰਨਣਾ ਅਤੇ ਦੇਵੀ ਦੇਵਤਿਆਂ ਨੂੰ ਮੰਨਣਾ ਕੇਵਲ ਆਪਣੇ ਹਿਤ ਲਈ ਢੌਂਗ ਰਚਣਾ ਹੈ। ਗੁਰੂ ਮਹਾਰਾਜ ਨੇ ਇਹ ਦਰਸਾਇਆ ਕਿ ਆਪਣੇ ਧਰਮ ਗ੍ਰੰਥਾਂ ਦਾ ਆਦਰ ਤਾਂ ਸਾਰਾ ਸੰਸਾਰ ਹੀ ਕਰਦਾ ਹੈ ਪਰ ਦੂਸਰਿਆਂ ਦੇ ਧਰਮ ਚਿੰਨਾਂ ਦਾ ਆਦਰ ਕਰਨਾ ਵੀ ਮਹਾਨ ਪੁਰਸ਼ਾਂ ਦੀ ਡਿਊਟੀ ਹੋਇਆ ਕਰਦੀ ਹੈ। ਗੁਰੂ ਮਹਾਰਾਜ ਜੀ ਨੇ ਉਨ੍ਹਾਂ ਦਾ ਸਤਿਕਾਰ ਕਾਇਮ ਕਰਦਿਆਂ 20 ਦਸਬੰਰ 1704 ਮੁਤਾਬਿਕ ਛੇ ਪੋਹ ਸੰਮਤ 1761 ਦੀ ਅੱਧੀ ਰਾਤ ਲੰਘਣ ਸਮੇਂ 7 ਪੋਹ ਦਿਨ ਬੁੱਧਵਾਰ ਨੂੰ ਕਿਲਾ ਖਾਲੀ ਕਰ ਦਿਤਾ। ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਨੇ ਦੂਸਰੇ ਧਰਮਾਂ ਦੀਆਂ ਪੁਸਤਕਾਂ ਦਾ ਹਦੋਂ ਵੱਧ ਸਤਿਕਾਰ ਕਰਕੇ ਦਸਿਆ ਕਿ ਪ੍ਰਮੇਸ਼ਰ ਦੀ ਬਾਣੀ ਭਾਵੇਂ ਅਰਬੀ ਵਿਚ ਹੋਵੇ, ਭਾਵੇਂ ਸੰਸਕ੍ਰਿਤ ਵਿਚ ਹੋਵੇ, ਭਾਵੇਂ ਕਿਸੇ ਹੋਰ ਜ਼ੁਬਾਨ ਵਿਚ ਹੋਵੇ, ਪੂਰਨ ਰੂਪ ਵਿਚ ਸਤਿਕਾਰਤ ਹੈ। ਉਸ ਉਪਰ ਵਿਸ਼ਵਾਸ਼ ਕਰਨਾ ਇਕ ਬਹੁਤ ਵੱਡੀ ਮਹਾਨਤਾ ਹੈ। ਕਿਲਾ ਖਾਲੀ ਹੁੰਦਿਆਂ ਹੀ ਮਕਾਰ ਹਾਕਮਾਂ ਨੇ ਨਾ ਕੁਰਾਨ ਸ਼ਰੀਫ ਦੀ ਪਵਿੱਤਰਤਾ ਦੀ ਪ੍ਰਵਾਹ ਕੀਤੀ, ਨਾ ਗੀਤਾ ਅਤੇ ਗਊ ਦੀ ਪ੍ਰਵਾਹ ਕੀਤੀ, ਆਪਣੀਆਂ ਸਾਰੀਆਂ ਫੌਜਾਂ ਗਿਣਤੀ ਦੇ ਗੁਰਸਿਖਾਂ ਦੇ ਪਿਛੇ ਲਾ ਕੇ ਹੁਕਮ ਦਿਤਾ ਕਿ ਘੇਰਾ ਪਾ ਕੇ ਸਾਰਿਆਂ ਨੂੰ ਮਾਰ ਦਿਤਾ ਜਾਵੇ। ਇਕ ਵੀ ਬੰਦਾ ਗੁਰੂ ਗੋਬਿੰਦ ਸਿੰਘ ਸਮੇਤ ਨਿਕਲ ਨਾ ਜਾਵੇ। ਅਨੰਦਪੁਰ ਸਾਹਿਬ ਤੋਂ ਲੈ ਕੇ ਸਰਸੇ ਦੇ ਕੰਢੇ ਤਕ ਇਕ ਭਿਆਨਕ ਯੁੱਧ ਹੋਇਆ ਇਥੇ ਇਕ ਹੋਰ ਚਮਤਕਾਰੀ ਘਟਨਾ ਦਾ ਜ਼ਿਕਰ ਕਰਨਾ ਕੁਥਾਂ ਨਹੀਂ ਹੋਵੇਗਾ।

7 ਪੋਹ ਦੇ ਅੰਮ੍ਰਿਤ ਵੇਲੇ ਨੂੰ ਸੰਭਾਲਣ ਲਈ ਆਪ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਕਰਾ ਦਿਤਾ। ਇਕ ਪਾਸੇ ਮਾਰ ਧਾੜ ਹੋ ਰਹੀ ਹੈ, ਦੂਜੇ ਪਾਸੇ ਬਿਰਤੀਆਂ ਇਕਾਗਰ ਕਰਕੇ ਪ੍ਰਭੂ ਪਿਆਰ ਦਾ ਮਹਾਨ ਆਤਮ ਰਸ ਮਾਣਿਆ ਜਾ ਰਿਹਾ ਹੈ। ਉਨ੍ਹਾਂ ਨੇ ਸਰੀਰ ਨਾਲੋਂ ਹਰੀ ਨੂੰ ਯਾਦ ਕਰਨ ਲਈ ਕੀਤੇ ਜਾ ਰਹੇ ਕੀਰਤਨ ਨੂੰ ਤਰਜੀਹ ਦਿਤੀ। ਦਰਿਆ ਸਰਸਾ ਬਹੁਤ ਚੌੜੇ ਪਟ ਵਿਚ ਵਗਦਾ ਹੈ, ਪਹਾੜ ਵਿਚ ਬਾਰਸ਼ ਹੋਣ ਨਾਲ ਬਹੁਤ ਹੀ ਠੰਢ ਅਤੇ ਧੁੰਦ ਹੋ ਗਈ, ਸਰਸਾ ਬਹੁਤ ਤੇਜ਼ੀ ਨਾਲ ਆਪਣੇ ਕੰਢਿਆਂ ਤੋਂ ਉਪਰ ਦੀ ਹੋ ਕੇ ਵਗ ਰਿਹਾ ਐਉਂ ਪ੍ਰਤੀਤ ਦਿੰਦਾ ਸੀ ਕਿ ਅੱਜ ਸਰਸੇ ਨੇ ਵੀ ਗੁਰੂ ਮਹਾਰਾਜ ਦੇ ਪਵਿੱਤਰ ਕਾਰਜ ਵਿਚ ਵਿਘਨਕਾਰੀ ਹੋ ਕੇ ਉਨ੍ਹਾਂ ਦਾ ਰਸਤਾ ਰੋਕਣ ਦੀ ਭੁੱਲ ਕੀਤੀ। ਇਸੇ ਕਰਕੇ ਗੁਰਸਿੱਖਾਂ ਨੇ ਇਸ ਵਗਦੇ ਦਰਿਆ ਦੇ ਪਾਣੀ ਉਪਰ ਅਜ ਤਕ ਪੰਜ ਜੁੱਤੀਆਂ ਮਾਰਨੀਆਂ ਇਕ ਤਰ੍ਹਾਂ ਦਾ protest (ਰੋਸ) ਪ੍ਰਗਟ ਕੀਤਾ ਹੈ। ਇਸ ਥਾਂ ਉਪਰ ਘੋਰ ਸੰਗਰਾਮ ਹੋਇਆ।

ਗੁਰੂ ਮਹਾਰਾਜ ਜੀ ਚਾਰ ਦਿਨਾਂ ਤੋਂ ਉਨੀਂਦਰੇ ਸਨ ਅਤੇ ਸਖਤ ਥਕੇਵਾਂ ਹੋਇਆ ਹੋਇਆ ਸੀ। ਇਥੇ ਸਾਹਿਤ ਦਾ ਬਹੁਤ ਵੱਡਾ ਨੁਕਸਾਨ ਹੋਇਆ ਜਿਸ ਦਾ ਘਾਟਾ ਕਦੇ ਵੀ ਪੂਰਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਗੁਰੂ ਮਹਾਰਾਜ ਦੀ 20-22 ਸਾਲ ਦੀ ਅਣਥੱਕ ਮਿਹਨਤ, ਦਿਮਾਗੀ ਨਿਚੋੜ ਪਲ ਭਰ ਵਿਚ ਸਰਸਾ ਦੀ ਭੇਟ ਹੋ ਗਿਆ। ਪਰ ਧੰਨ ਸਨ ਗੁਰੂ ਮਹਾਰਾਜ ਜਿਨ੍ਹਾਂ ਨੇ ਸਭ ਕੁਝ ਵਾਹਿਗੁਰੂ ਜੀ ਦੀ ਆਗਿਆ ਸਮਝ ਕੇ ਸਹਿਨ ਕਰ ਲਿਆ।

ਗੁਰੂ ਮਹਾਰਾਜ ਜੀ ਇਥੋਂ ਚਲਦੇ ਹੋਏ 22 ਦਸਬੰਰ ਸਵੇਰ ਤਕ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਜੋ ਇਕ ਹਵੇਲੀ ਵਰਗੀ ਸੀ, ਉਚੇ ਸਥਾਨ ਤੇ ਸਥਿਤ ਸੀ, ਵਿਚ ਦਾਖਲ ਹੋ ਗਏ। ਸਵੇਰੇ ਹੀ ਅਣਗਿਣਤ ਫੌਜ ਨੇ ਆ ਕੇ ਉਸ ਗੜ੍ਹੀ ਨੂੰ ਘੇਰ ਲਿਆ, ਉਸ ਗੜ੍ਹੀ ਵਿਚ ਗੁਰੂ ਮਹਾਰਾਜ ਦੇ 40 ਮਰਜੀਵੜੇ ਸਿੱਖ ਦੋ ਸਾਹਿਬਜ਼ਾਦੇ ਗੁਰੂ ਮਹਾਰਾਜ ਜੀ ਦੇ ਨਾਲ ਸਨ, ਸਵੇਰੇ

ਹੀ ਯੁੱਧ ਸ਼ੁਰੂ ਹੋ ਗਿਆ। ਦਿਨ ਭਰ 25 ਸਿੰਘ ਇਸ ਗੜ੍ਹੀ ਦੇ ਵਿਚੋਂ ਵਾਰੀ-ਵਾਰੀ ਨਿਕਲ ਕੇ ਸਵਾ ਲੱਖ ਨਾਲ ਇਕ ਦੇ ਲੜਨ ਵਾਲੀ ਗੁਰੂ ਇਛਿਆ ਨੂੰ ਸਾਕਾਰ ਕਰਦੇ ਸਨ। ਨਾ ਕਿਸੇ ਨੂੰ ਘਬਰਾਹਟ ਸੀ, ਗੜ੍ਹੀ ਵਿਚੋਂ ਮੀਲਾਂ ਤਕ ਇਕ ਵਿਸ਼ਾਲ ਲਸ਼ਕਰ ਨਜ਼ਰ ਆਉਂਦਾ ਸੀ। ਐਉਂ ਲਗਦਾ ਸੀ ਜਿਵੇਂ ਫੌਜਾਂ ਦਾ ਹੜ੍ਹ ਆਇਆ ਹੋਇਆ ਹੈ ਅਤੇ ਸਾਰੇ ਹੀ ਗੜ੍ਹੀ ਤਕ ਪਹੁੰਚਣ ਲਈ ਇਕ ਤੋਂ ਇਕ ਕਾਹਲੇ ਹਨ। 25 ਸਿੰਘਾਂ ਨੇ ਦੁਪਹਿਰ ਤਕ ਯੁੱਧ ਕੀਤਾ। ਸੂਰਜ ਢਲਣਾ ਸ਼ੁਰੂ ਹੋਇਆ, ਉਹ ਪੁਰਜਾ-ਪੁਰਜਾ ਕੱਟ ਕੇ ਸ਼ਹਾਦਤ ਪ੍ਰਾਪਤ ਕਰ ਗਏ ਪਰ ਕਮਾਲ ਇਹ ਸੀ ਕਿ ਕੋਈ ਵੀ ਬੇਦਿਲ ਨਹੀਂ ਹੋਇਆ ਅਤੇ ਕਿਸੇ ਨੇ ਵੀ ਸਸ਼ਤਰ ਨਹੀਂ ਸੁਟਿਆ। ਆਖਰੀ ਦਮ ਤਕ ਸਸ਼ਤਰ ਚਲਾਉਂਦੇ ਰਹੇ। ਇਸ ਪਿਛੋਂ ਸਾਹਿਬਜ਼ਾਦਾ ਅਜੀਤ ਸਿੰਘ

ਜਿਨ੍ਹਾਂ ਦੀ ਸਰੀਰਕ ਉਮਰ 18 ਕੁ ਸਾਲ ਦੀ ਸੀ, ਆਪ ਨੇ ਗੁਰੂ ਮਹਾਰਾਜ ਤੋਂ ਆਗਿਆ ਮੰਗੀ ਕਿ ਪਾਤਸ਼ਾਹ! ਮੈਨੂੰ ਵੀ ਆਪਣਾ ਸਰੀਰ ਇਸ ਮਨੁੱਖਤਾ ਦੀ ਰਾਖੀ ਲਈ ਕੀਤੇ ਜਾ ਰਹੇ ਮਹਾਨ ਯੁੱਗ ਰੂਪੀ ਯੁੱਧ ਵਿਚ ਜੂਝ ਕੇ ਸਫਲ ਕਰਨ ਦੀ ਆਗਿਆ ਬਖਸ਼ੋ। ਗੁਰੂ ਮਹਾਰਾਜ ਜੀ ਨੇ ਪ੍ਰਸੰਨਤਾ ਨਾਲ ਆਗਿਆ ਦਿਤੀ, ਆਪਣੇ ਹੱਥੀਂ ਸ਼ਸ਼ਤਰ ਸਜਾਏ, ਸਾਹਿਬ ਅਜੀਤ ਸਿੰਘ ਘੋੜੇ ਤੇ ਸਵਾਰ ਹੋਏ ਅਤੇ ਪੰਜ ਸਿੰਘ ਲੈ ਕੇ ਇਸ ਠਾਠਾਂ ਮਾਰਦੇ ਦੁਸ਼ਮਣ ਦਲ ਵਿਚ ਆ ਦਾਖਲ ਹੋਏ। ਉਸ ਵੇਲੇ ਦਾ, ਪਿਆਰ ਵਾਲੇ ਕਵੀ ਯੋਗੀ ਅੱਲਾ ਯਾਰ ਖਾਨ ਨੇ ਇਉਂ ਰੂਪਮਾਨ ਕੀਤਾ ਹੈ –

***ਗੋਬਿੰਦ ਕੇ ਦਿੱਲਦਾਰ ਕਿਲ੍ਹੇ ਸੇ ਨਿਕਲ ਆਏ।***
***ਵਹੁ ਦੇਖੀਏ ਸਰਕਾਰ ਕਿਲੇ ਸੇ ਨਿਕਲ ਆਏ।***
***ਘੋੜੇ ਪੈ ਹੋ ਅਸਵਾਰ ਕਿਲ੍ਹੇ ਸੇ ਨਿਕਲ ਆਏ।***
***ਲੇ ਹਾਥ ਮੇਂ ਤਲਵਾਰ ਕਿਲ੍ਹੇ ਸੇ ਨਿਕਲ ਆਏ।***
***ਕਿਆ ਵਸਫ ਹੋ ਉਸ ਤੇਗ ਕਾ ਇਸ ਤੇਗੇ ਜ਼ੁਬਾਨ ਸੇ।***
***ਵਹੁ ਮਿਆਨ ਸੇ ਨਿਕਲੀ ਨਹੀਂ ਨਿਕਲੀ ਯੇਹ ਵਹਾਂ ਸੇ। ਸ਼ੇਅਰ ੭੮***
***(ਪੁਸਤਕ ਸਫਰਨਾਮਾ ਤੇ ਜਫਰਨਾਮਾ ਵਿਚੋਂ ਧੰਨਵਾਦ ਸਹਿਤ)***

ਸਾਹਿਬ ਅਜੀਤ ਸਿੰਘ ਦੀ ਸ਼ਸ਼ਤਰ ਵਿਦਿਆ ਨੂੰ ਦੇਖ ਕੇ ਦੁਸ਼ਮਣ ਵੀ ਅਸ਼-ਅਸ਼ ਕਰ ਰਿਹਾ ਹੈ ਕਿਉਂਕਿ ਐਨੀ ਫੁਰਤੀ ਨਾਲ ਤਲਵਾਰ ਚਲ ਰਹੀ ਸੀ, ਕੱਟ ਰਹੀ ਸੀ ਕਿ ਨਿਗ੍ਹਾ ਵੀ ਸਾਥ ਨਹੀਂ ਦੇ ਰਹੀ, ਬਿਜਲੀ ਦੀ ਚਾਲ ਤੋਂ ਘੱਟ ਇਨ੍ਹਾਂ ਦੀ ਚਾਲ ਨਹੀਂ ਸੀ। ਇਨ੍ਹਾਂ ਬਾਰੇ ਵੀ ਇਸੇ ਕਵੀ ਨੇ ਲਿਖਿਆ ਹੈ –

***'ਤਲਵਾਰ ਸੀ, ਤਲਵਾਰ ਥੀ ਕਿਆ ਜਾਨੀਏ ਕਿਆ ਥੀ।***
***ਖੂੰਖਾਰ ਥੀ, ਖੂੰਨ ਬਾਜ ਥੀ ਆਫਤ ਥੀ ਬੱਲਾ ਥੀ।***
***ਥੀ ਆਬ ਯਾ ਫੌਲਾਦ ਪੈ ਬਿਜਲੀ ਕੀ ਜੱਲਾ ਥੀ।***

***'ਯਮ ਰਾਜ' ਕੀ ਅੰਮਾਂ ਥੀ ਵੁਹ ਸ਼ਮਸ਼ੇਰ ਕੱਜ਼ਾ ਥੀ।***
***ਅਰਦਲ ਮੈਂ ਬਿਚਾਰੇ 'ਮਲਕੱਲ ਮੌਤ' ਖੜੇ ਥੇ***
***ਅਪਨੇ ਸ਼ੁਗਲੇ ਖਾਸ ਮੈਂ ਮਸ਼ੱਗੂਲ ਬੜੇ ਥੇ। ਸ਼ੇਅਰ ੯੮***
***(ਪੁਸਤਕ ਸਫਰਨਾਮਾ ਤੇ ਜਫਰਨਾਮਾ ਵਿਚੋਂ ਧੰਨਵਾਦ ਸਹਿਤ)***

ਇਹ ਪੰਜੇ ਸਿੰਘ ਕਈ ਘੰਟੇ ਯੁਧ ਕਰਦੇ ਰਹੇ। ਉਸ ਵੇਲੇ ਪਹਿਲਾਂ-ਪਹਿਲਾਂ ਇਕ ਐਸੀ ਗੱਲ ਹੋਈ ਕਿ ਪਹਾੜੀ ਰਾਜਿਆਂ, ਨਵਾਬ ਅਤੇ ਮੁਗਲ ਫੌਜਾਂ ਦੇ ਜਰਨੈਲਾਂ ਨੇ ਸਾਹਿਬਜ਼ਾਦੇ ਦੀ ਕਲਾ ਨੂੰ ਦੇਖਣ ਲਈ ਹੁਕਮ ਕਰ ਦਿਤਾ। ਇਹ ਛੇ ਸਿੰਘ ਹਨ ਇਨ੍ਹਾਂ ਨਾਲ ਇਕੱਲੇ ਨਾਲ ਇਕੱਲਾ ਯੁੱਧ ਕਰੇ। ਕਾਇਰ ਤਾਂ ਪਿਛੇ ਹਟ ਗਏ, ਅੱਲਾ ਦਾ ਸ਼ੁਕਰ ਕਰਦਿਆਂ ਪਰ ਬਹਾਦਰੀ ਦਾ ਘੁਮੰਡ ਰਖਣ ਵਾਲੇ ਵਾਰੀ-ਵਾਰੀ ਸਾਮ੍ਹਣੇ ਆਉਂਦੇ ਰਹੇ। ਇਤਿਹਾਸ ਦਸਦਾ ਹੈ ਕਿ ਇਨ੍ਹਾਂ ਛੇਆਂ ਨੇ 150 ਦੇ ਕਰੀਬ ਜ਼ਾਲਮਾਂ ਨੂੰ ਸਦਾ ਦੀ ਨੀਂਦ ਆਪਣੀ ਤਲਵਾਰ ਦੀ ਛੋਹ ਦੇ ਕੇ ਸੁਲਾ ਦਿਤਾ। ਉਸ ਵੇਲੇ ਸਾਰੇ ਨਿਯਮ ਤੋੜਦੇ ਹੋਏ ਦੁਸ਼ਟ ਫੌਜ ਦੇ ਜਵਾਨ ਇਨ੍ਹਾਂ ਉਪਰ ਟੁਟ ਪਏ। ਸਾਹਿਬਜ਼ਾਦਾ ਅਜੀਤ ਸਿੰਘ ਜੀ ਇਕੱਲੇ ਹੀ ਬਹੁਤ ਦੂਰ ਤਕ ਯੁੱਧ ਕਰਦੇ ਨਿਕਲ ਗਏ। ਅੰਤ ਇਸ ਤਰ੍ਹਾਂ ਇਕ ਮਹਾਨ ਘੇਰੇ ਵਿਚ ਫਸੇ ਹੋਏ ਹਨ ਜਿਵੇਂ ਅਭਿਮਨਯੂੰ ਮਹਾਂਭਾਰਤ ਦੇ ਯੁੱਧ ਵਿਚ ਚਕਰਵਿਹੂ ਨੂੰ ਤੋੜਨ ਲਈ ਮਹਾਨ ਕਿਲੇ ਬੰਦੀ ਵਿਚ ਫਸ ਗਿਆ ਸੀ ਪਰ ਬਾਹਰ ਨਾ ਨਿਕਲ ਸਕਿਆ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਤਲਵਾਰ ਟੁੱਟ ਗਈ ਅਤੇ ਇਕ ਸੰਜੋਹ ਪਹਿਨੇ ਹੋਏ ਮੁਗਲ ਸਿਪਾਹੀ ਨੂੰ ਬਰਛੀ ਮਾਰੀ, ਉਹ ਸੰਜੋਅ ਚੀਰ ਕੇ ਹੱਡੀਆਂ ਵਿਚ ਫਸ ਗਈ ਅਤੇ ਸਸ਼ਤਰ ਹੀਣੇ ਹੋ ਕੇ ਸ਼ਹੀਦ ਹੋ ਗਏ। ਉਹ ਆਪਣੇ ਪਵਿੱਤਰ ਸਰੀਰ ਦਾ ਬਲੀਦਾਨ ਦੇ ਕੇ ਅਮਰਾਪੁਰੀ ਵਿਚ ਪ੍ਰਵੇਸ਼ ਹੋ ਗਏ।

ਉਨ੍ਹਾਂ ਦੇ ਯੁੱਧ ਨੇ ਗੜ੍ਹੀ ਵਿਚ ਬਾਕੀ ਰਹਿੰਦੇ ਸਿੰਘਾਂ ਨੂੰ ਬਹੁਤ ਹੀ ਉਤਸ਼ਾਹ ਦਿਤਾ ਹੋਇਆ ਸੀ। ਜਿਹੜੇ ਸਿੰਘ ਬਾਕੀ ਰਹਿ ਗਏ ਸਨ ਉਨ੍ਹਾਂ ਵਿਚ ਸਾਹਿਬਜ਼ਾਦਾ ਜੁਝਾਰ ਸਿੰਘ 14 ਸਾਲ ਦੇ ਗੁਰੂ ਦਸ਼ਮੇਸ਼ ਪਿਤਾ ਜੀ ਦੇ ਲਾਡਲੇ ਪੁੱਤਰ ਭੀ ਸਨ, ਉਹ ਅੱਗੇ ਵਧੇ ਅਤੇ ਉਨ੍ਹਾਂ ਨੇ ਕਿਹਾ ਕਿ ਪਿਤਾ ਜੀ! ਵੀਰ ਮੇਰਾ ਸ਼ਹਾਦਤ ਪ੍ਰਾਪਤ ਕਰ ਚੁਕਿਆ ਹੈ, ਮੈਂ ਉਸ ਤੋਂ ਪਿਛੇ ਨਹੀਂ ਰਹਿਣਾ। ਭਾਵੇਂ ਮੇਰੀ ਸਰੀਰਕ ਉਮਰ ਛੋਟੀ ਹੈ ਪਰ ਆਪ ਦੀ ਬਖਸ਼ੀ ਸ਼ਕਤੀ ਰਾਹੀਂ ਮੇਰੇ ਵਿਚ ਅਥਾਹ ਬਲ ਪ੍ਰਵੇਸ਼ ਕਰ ਗਿਆ ਹੈ। ਮੈਨੂੰ ਯੁੱਧ ਕਰਨ ਦੀ ਆਗਿਆ ਦੇਵੋ। ਗੁਰੂ ਮਹਾਰਾਜ ਜੀ ਨੇ ਪਿੱਠ ਉਪਰ ਥਾਪੀ ਦਿਤੀ ਅਤੇ ਛੋਟੇ ਛੋਟੇ ਸਸ਼ਤਰ ਕਮਰਕੱਸੇ ਵਿਚ ਸਜਾਏ। ਛੋਟੀ ਤਲਵਾਰ ਤੇ ਕਮਾਨ ਦੇ ਕੇ ਪਿਤਰੀ ਪਿਆਰ ਦਿਤਾ। ਘੋੜੇ ਤੇ ਸਵਾਰ ਕਰਾ ਕੇ ਪੰਜ ਸਿੰਘ ਨਾਲ ਦਿਤੇ ਅਤੇ ਕਿਹਾ ਬੇਟਾ! ਅੱਜ ਨਿਆਂ ਅਤੇ ਅਨਿਆਂ ਦਾ ਯੁੱਧ ਹੈ, ਇਹ ਸਾਡੇ ਸ਼ਹੀਦ ਹੋ ਜਾਣ ਨਾਲ ਖਤਮ ਨਹੀਂ ਹੋ ਜਾਣਾ। ਇਹ ਲੰਮਾ ਯੁੱਧ ਹੈ, ਅਧਰਮ ਉਤੇ ਵਿਜੈ ਪ੍ਰਾਪਤ ਕਰਨੀ ਹੈ, ਜਾਓ! ਤੁਸੀਂ ਵੀ ਇਸ ਮਹਾਨ ਕਾਰਜ ਵਿਚ ਆਪਣੇ ਸਰੀਰ ਦੀ ਅਹੂਤੀ ਪਾਓ। ਪਿਆਰਿਓ! ਕਿੱਡਾ ਦਰਦਨਾਕ ਦ੍ਰਿਸ਼ ਹੈ ਜਿਸ ਨੂੰ ਅਸੀਂ ਦੇਖ ਤਾਂ ਕੀ ਸਕਣਾ ਸੀ, ਸੁਣ ਵੀ ਨਹੀਂ ਸਕਦੇ। ਪਿਆਰੇ ਪਿਤਾ ਜਿਸ ਨੇ ਕੋਈ ਮੁਲਕ ਨਹੀਂ ਸੀ ਦਬਾਉਣਾ, ਨਾ ਕਿਸੇ ਦਾ ਰਾਜ ਹੀ ਖੋਹਣਾ ਸੀ ਕੇਵਲ ਦੁਖੀਆਂ ਦੇ ਦੁਖ ਦੂਰ ਕਰਨ ਲਈ ਸੰਸਾਰ ਵਿਚ ਨਿਆਂ ਲਿਆਉਣ ਲਈ ਆਪਣੇ ਸਾਰੇ ਸੁਖ ਦਾਓ ਉਪਰ ਲਾਏ ਹੋਏ ਸਨ।

ਅੱਜ ਉਨ੍ਹਾਂ ਦਾ ਪਿਆਰਾ ਪੁੱਤਰ 14 ਸਾਲ ਦਾ ਮਹਾਨ ਜੰਗ ਵਿਚ ਪ੍ਰਵੇਸ਼ ਕਰਨ ਵਾਲਾ ਹੈ। ਪਿਤਾ ਦੇ ਅੱਖਾਂ 'ਚੋਂ ਜਲ ਨਹੀਂ ਜਾ ਰਿਹਾ। ਆਪ ਪ੍ਰਸੰਨ ਹੋ ਕੇ ਪਿੱਠ ਉਪਰ ਥਾਪੀ ਦੇ ਰਹੇ ਹਨ, ਗਲਵੱਕੜੀ ਵਿਚ ਲੈ ਕੇ ਉਚਾ ਚੁਕ ਕੇ ਪਿਆਰ ਦਿਤਾ, ਮੱਥਾ ਚੁੰਮਿਆ, ਥਾਪੀ ਦਿਤੀ ਅਤੇ ਕਿਹਾ ਕਿ ਇਸ ਅਜ਼ਾਦੀ ਦੇ ਘੋਲ ਵਿਚ ਤੂੰ ਵੀ ਆਪਣੀ ਅਹੂਤੀ ਦੇ। ਸੰਸਾਰ ਵਿਚ ਜੋ ਆਇਆ ਹੈ ਉਸ ਨੇ ਜਾਣਾ ਹੀ ਹੈ। ਤੂੰ ਉਹ ਪਦਵੀ ਪ੍ਰਾਪਤ ਕਰ ਜਿਥੇ ਵੱਡੇ-ਵੱਡੇ ਜਤੀ, ਯੋਗੀ, ਦਾਨੀ ਨਹੀਂ ਪਹੁੰਚ ਸਕਦੇ। ਉਸ ਸਾਰੀ ਅਵਸਥਾ ਨੂੰ ਯੋਗੀ ਅੱਲਾ ਯਾਰ ਜੀ ਨੇ ਅੱਖਰਾਂ ਵਿਚ ਰੂਪਮਾਨ ਕਰਦਿਆਂ ਅੰਕਿਤ ਕੀਤਾ ਹੈ -

*'ਭਰਾਈ ਸੀ ਆਵਾਜ਼ ਮੈ ਬੋਲੇ ਗੁਰੂ ਗੋਬਿੰਦ ਸਿੰਘ।*
*ਪਾਲਾ ਹੈ ਤੁਮੇਂ ਨਾਜ਼ ਸੇ ਬੋਲੇ ਗੁਰੂ ਗੋਬਿੰਦ ਸਿੰਘ।*
*ਰੋਕਾ ਨਹੀਂ ਆਗਾਜ਼ ਸੇ ਬੋਲੇ ਗੁਰੂ ਗੋਬਿੰਦ ਸਿੰਘ।*
*ਇਸ ਨੰਨ੍ਹੇ ਸੇ ਜਾਨ ਬਾਜ਼ ਸੇ ਬੋਲੇ ਗੁਰੂ ਗੋਬਿੰਦ ਸਿੰਘ।*
*ਲੋ! ਆਉ ਤੱਨ ਪਾਕ ਪੈ ਹਥਿਆਰ ਸਜਾ ਦੇਂ।*
*ਛੋਟੀ ਸੀ, ਕਮਾਂ-ਨੰਨ੍ਹੀ ਸੀ ਤਲਵਾਰ ਸਜਾ ਦੇਂ।* *ਸ਼ੇਅਰ ੧੦੪*
*(ਪੁਸਤਕ ਸਫਰਨਾਮਾ ਤੇ ਜਫਰਨਾਮਾ ਵਿਚੋ ਧੰਨਵਾਦ ਸਹਿਤ)*
*ਲੋ! ਜਾਉ ਸਿਧਾਰੋ ਤੁਮੇ ਕਰਤਾਰ ਕੋ ਸੌਂਪਾ।*
*ਮਰ ਜਾਉ-ਯਾ-ਮਾਰੋ! ਤੁਮੇਂ ਕਰਤਾਰ ਕੋ ਸੌਂਪਾ।*
*ਰੱਬ ਕੋ ਨ ਬਿਸਾਰੋ! ਤੁਮੇਂ ਕਰਤਾਰ ਕੋ ਸੌਂਪਾ।*
*ਸਿੱਖੀ ਕੋ ਉਭਾਰੋ! ਤੁਮੇਂ ਕਰਤਾਰ ਕੋ ਸੌਂਪਾ।*
*ਵਾਹਿਗੁਰੂ ਅੱਬ ਜੰਗ ਕੀ ਤੁਮੇਂ ਹਿੰਮਤ ਬਖਸ਼ੇਂ।*
*ਪਿਆਸੇ ਹਰ ਜਾਤ ਜਾਮੇਂ ਸ਼ਹਾਦਤ ਤੁਮੇਂ ਬਖਸ਼ੇਂ। ਸ਼ੇਅਰ 106*
*(ਪੁਸਤਕ ਸਫਰਨਾਮਾ ਤੇ ਜਫਰਨਾਮਾ ਵਿਚੋ ਧੰਨਵਾਦ ਸਹਿਤ)*

ਸੂਰਜ ਦੇ ਛਪਾਓ ਤਕ ਇਸ ਛੋਟੇ ਵਜੂਦ ਨੇ ਉਹ ਕਮਾਲ ਕੀਤਾ, ਜਿਸ ਦੀ ਸਦੀਆਂ ਤਕ ਪ੍ਰਸੰਸਾ ਹੁੰਦੀ ਰਹੇਗੀ। ਅਸੀਂ ਤੁਲਨਾ ਨਹੀਂ ਕਰਦੇ ਪਰ ਇਕ ਗੱਲ ਕਹਿਣੀ ਕੁਥਾਂ ਨਹੀਂ ਹੋਵੇਗੀ ਕਿ ਸ੍ਰੀ ਰਾਮ ਚੰਦਰ ਜੀ ਦੀ ਲੰਕਾ ਦੀ ਲੜਾਈ ਵਿਚ ਸ੍ਰੀ ਲਛਮਣ ਜੀ ਮੂਰਛਤ ਹੋ ਗਏ। ਉਸ ਵੇਲੇ ਸ੍ਰੀ ਰਾਮ ਚੰਦਰ ਜੀ ਦੀ ਬਿਰਹੁੰ ਦੀ ਤਸਵੀਰ ਜੋ ਰਾਮਾਇਣ ਵਿਚ ਖਿਚੀ ਗਈ ਹੈ ਉਸ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਤਾਂ ਬੈਰਾਗਮਈ ਹੋਣਾ ਹੀ ਸੀ, ਪੜ੍ਹਨ ਵਾਲੇ ਦੇ ਨੇਤਰਾਂ ਵਿਚੋਂ ਵੀ ਜਲ ਦੀਆਂ ਧਾਰਾਂ ਵਹਿ ਤੁਰਦੀਆਂ ਹਨ। ਇਸੇ ਤਰ੍ਹਾਂ ਅਭਿਮਨਯੂ ਦੇ ਯੁੱਧ ਵਿਚ ਸ਼ਹੀਦ ਹੋ ਜਾਣ ਪਿਛੋਂ, ਪੰਜੇ ਪਾਂਡਵ ਕ੍ਰਿਸ਼ਨ ਮਹਾਰਾਜ ਦੇ ਦਿਲਾਸਾ ਦੇਣ ਤੇ ਵੀ ਸ਼ਾਂਤ ਨਹੀਂ ਹੁੰਦੇ, ਬੱਚਿਆਂ ਵਾਂਗੂੰ ਵਿਛੋੜੇ ਵਿਚ ਰੋ ਰਹੇ ਹਨ। ਵਸ਼ਿਸ਼ਟ ਜੀ ਜੋ ਸ੍ਰੀ ਰਾਮ ਚੰਦਰ ਜੀ ਦੇ ਅਧਿਆਤਮਕ ਗੁਰੂ ਸਨ, ਸੌ ਪੁਤਰਾਂ ਦੇ ਮਰਨ ਦਾ ਵਿਛੋੜਾ ਨਾ ਸਹਿਣ ਕਰਦੇ ਹੋਏ ਸਤਿਲੁਜ ਵਿਚ ਪ੍ਰਾਣ ਛੱਡਣ ਲਈ ਆਏ ਪਰ ਦਰਿਆ ਸੌ ਧਾਰਾਂ ਵਿਚ ਹੋ ਕੇ ਵਗਣ ਲਗ ਗਿਆ ਅਤੇ ਸਤਦ੍ਰਵ ਕਹਾਇਆ। ਪਰ ਧੰਨ ਸਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਆਪ ਦੀ ਉਸ ਵੇਲੇ ਦੀ ਹਾਲਤ ਨੂੰ ਰੂਪਮਾਨ ਕਰਦਿਆਂ ਇਸੇ ਕਵੀ ਨੇ ਲਿਖਿਆ ਹੈ –

***ਯਾਕੂਬ ਕੋ ਯੂਸਫ ਕੇ ਬਿਛੜਨੇ ਨੇ ਰੁਲਾਇਆ,***
***ਸਾਬਰ ਕੋਈ ਕੰਮ ਐਸਾ ਰਸੂਲੂੰ ਮੈ ਹੈ ਆਇਆ।***
***ਕਟਵਾ ਕੇ ਪਿਸਰ ਚਾਰ ਇਕ ਆਂਸੂੰ ਨ ਗਿਰਾਇਆ,***
***ਰੁਤਬਾ ਗੁਰੂ ਗੋਬਿੰਦ ਸਿੰਘ ਨੇ ਰਿਸ਼ੀਓਂ ਕਾ ਬੜਾਇਆ।***
***(ਪੁਸਤਕ ਸਫਰਨਾਮਾ ਤੇ ਜਫਰਨਾਮਾ ਵਿਚੋ ਧੰਨਵਾਦ ਸਹਿਤ)***

ਇਕ ਹੋਰ ਪ੍ਰੇਮੀ ਸ਼ੇਰੇ ਪੰਜਾਬ ਦੇ ਐਡੀਟਰ ਅਮਰ ਸਿੰਘ ਨੇ ਇਸ ਵਾਕੇ ਦਾ ਜ਼ਿਕਰ ਆਪਣੀ ਕਵਿਤਾ ਰਾਹੀਂ ਕੀਤਾ ਹੈ –

***ਉਠਤੀ ਜਵਾਨੀਉਂ ਕੋ ਲੁੱਟਾ ਕਰ ਚਲੇ ਗਏ,***
***ਸੀਨੇ ਮੈਂ ਆਰਜ਼ੂਏਂ ਦਬਾ ਕਰ ਚਲੇ ਗਏ।***
***ਚਮਕੌਰ ਮੈਂ ਨਾ ਬੂੰਦ ਬੀ ਪਾਣੀ ਕੀ ਮਿਲ ਸਕੀ,***
***ਖੂੰਨੇ ਜਿਗਰ ਸੇ ਪਿਆਸ ਬੁੱਝਾ ਕਰ ਚਲੇ ਗਏ।***
***ਭੂਖੇ ਥੇ ਰਾਤ ਕੇ, ਸ਼ਾਹਾ ਹਰ ਦੋ ਜਹਾਂ ਕੇ ਲਾਲ,***
***ਵਾਹ ਹਸਰਤਾਂ ਕਿ ਤੀਰ ਹੀ ਖਾ ਕਰ ਚਲੇ ਗਏ।***
***ਫਰਿਆਦ ਹੈ ਕਿ ਬਾਪ ਕੀ ਆਖੋਂ ਕੇ ਸਾਹਮਨੇ,***
***ਦੋਨੋਂ ਜਵਾਂ ਸਿਰ ਅਪਨਾ ਕਟਵਾ ਕਰ ਚਲੇ ਗਏ।***
***ਐ ਆਸਮਾਂ! ਵਹੁ ਕੌਣ ਥੇ? ਆ ਕਰ ਜੋ ਧਰ ਮੈਂ,***
***ਬਾਰੇ ਸਿਤਮ ਸਿਰੋਂ ਪਰ ਉਠਾ ਕਰ ਚਲੇ ਗਏ।***
***ਉਠਤੀ ਜਵਾਨੀਉਂ ਕੀ ਉਮੰਗੇਂ ਹਜ਼ਾਰ ਹਾ,***
***ਮਿੱਟੀ ਮੈਂ ਆਪ ਹੀ ਵਹੁ ਮਿਲਾ ਕਰ ਚਲੇ ਗਏ।***
***ਥੀ ਮੁਨਤਜ਼ਿਰ ਬਰਾਤ ਫਰਿਸ਼ਤੋਂ ਕੀ ਅਰਸ਼ ਪਰ,***

*ਜ਼ੋਰਾਵਰ ਜੋ ਸਿਹਰੇ ਬੰਧਾ ਕਰ ਚਲੇ ਗਏ।*
*ਸਾਤੋਂ ਸਮੁੰਦਰੋਂ ਸੇ ਬੁਝਾਈ ਨ ਜਾ ਸਕੇ,*
*ਐਸੀ ਦਿਲੋਂ ਮੈਂ ਆਗ ਲਗਾ ਕਰ ਚਲੇ ਗਏ।*
*ਆਏ ਥੇ ਕਾਰੇ ਜ਼ਾਰ ਮੁਬੱਬਤ ਮੈਂ ਦੇ ਕੇ ਜਾਨ,*
*ਮਿਹਰੋ ਵਫਾ ਕਾ ਐਹਦ ਨਿਭਾ ਕਰ ਚਲੇ ਗਏ।*
*ਸੁੰਦਰੀ ਕੇ ਲਾਲ ਸ਼ੇਰੇ ਦਿਲਵਾਰ ਅਜੀਤ ਸਿੰਘ,*
*ਕੁਸ਼ਤੂੰ ਕੇ ਪੁਸ਼ਤੇ ਰੱਨ ਮੈਂ ਲਗਾ ਕਰ ਚਲੇ ਗਏ।*
*ਮਨਸੂਰ ਇਨ ਪੈ ਰਹਿਮਤੇਂ ਪਰਵਰਦਗਾਰ ਕੀ,*
*ਉਜੜਾ ਹੂਆ ਵਤਨ ਜੋ ਬਸਾ ਕਰ ਚਲੇ ਗਏ।*

ਯੁੱਧ ਥੰਮ ਗਿਆ, ਗੁਰੂ ਮਹਾਰਾਜ ਜੀ ਨਾਲ 11 ਸੂਰਮੇ ਰਹਿ ਗਏ, 29 ਉਥੇ ਸ਼ਹੀਦੀਆਂ ਪਾ ਗਏ। ਗੁਰੂ ਮਹਾਰਾਜ ਜੀ ਦੀ ਵਿਚਾਰ ਫਿਲਾਸਫੀ ਮੁਤਾਬਿਕ ਕਾਲ ਅਵੱਸ਼ ਆਉਂਦਾ ਹੈ, ਗਿਣੇ ਹੋਏ ਸੁਆਸ ਪੂਰੇ ਹੋਣ ਪਿਛੋਂ ਸਰੀਰ ਛੱਡ ਕੇ ਜੀਵ ਚਲਿਆ ਜਾਂਦਾ ਹੈ। ਜਿਵੇਂ ਕਿ ਫੁਰਮਾਨ ਹੈ -

*ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥*
*ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥ ਪੰਨਾ - 254*

*ਜੋ ਕਹੂੰ ਕਾਲ ਤੇ ਭਾਜ ਕੈ ਬਾਚਯਤ ਤੌ ਚਹੁ ਕੰਟ ਬਿਖੇ ਭਜ ਜੱਯੈ।*
*ਆਗੇ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹਤੋ ਨਸ ਅਯੈ।*
*ਐਸੋ ਨ ਕੈ ਗਯੋ ਕੋ ਊਸੁ ਦਾਵਰੇ ਜਾਹਿ ਉਪਾਵ ਸੋ ਘਾਵ ਬਚਯੈ।*
*ਜਾਤੇ ਨ ਛੂਟੀਐ ਮੂੜ ਕਹੂੰ ਹਸ ਤਾਕੀ ਨ ਕਿਉਂ ਸਰਨਾਗਤ ਪੱਯੈ।*

ਗੜ੍ਹੀ ਨੂੰ ਘੇਰਨ ਵਾਲੇ ਨਾਮੀ ਸਰਦਾਰ ਜਿਨ੍ਹਾਂ ਦੀ ਸੂਰਮਤਾਈ ਭਾਰਤ ਵਿਚ ਮੰਨੀ ਜਾਂਦੀ ਹੈ ਉਹ ਸਨ ਨਾਹਰ ਖਾਂ, ਹੈਬਤ ਖਾਂ, ਇਸਮਾਈਲ ਖਾਂ, ਉਸਮਾਨ ਖਾਂ, ਸੁਲਤਾਨ ਖਾਂ, ਖ੍ਵਾਜਾਖਿਜ਼ਰ ਖਾਂ, ਜਹਾਨ ਖਾਂ, ਨਜੀਬ ਖਾਂ, ਮੀਆਂ ਖਾਂ, ਦਿਲਵਾਰ ਖਾਂ, ਸੈਦ ਖਾਂ, ਜ਼ਬਰਦਸਤ ਖਾਂ, ਵਜ਼ੀਦ ਖਾਂ, ਗੁਲਬੇਗ ਖਾਂ ਆਦਿਕ। ਗੁਰੂ ਮਹਾਰਾਜ ਜੀ ਦੇ ਮਹਾਨ ਸੂਰਮੇ ਆਲਮ ਸਿੰਘ, ਮਾਨ ਸਿੰਘ, ਦਯਾ ਸਿੰਘ, ਮੋਹਕਮ ਸਿੰਘ ਆਦਿ ਇਕ ਤੋਂ ਇਕ ਚੜ੍ਹਦੇ ਸਨ। ਹੁਣ ਰਾਤ ਪੈ ਚੁਕੀ ਸੀ ਸਿੰਘਾਂ ਨੇ ਸੋਚ ਵਿਚਾਰ ਕੇ ਮਤਾ ਪਾਸ ਕਰਿਆ ਅਤੇ ਪੰਜ ਪਿਆਰਿਆਂ ਦੇ ਰੂਪ ਵਿਚ ਗੁਰੂ ਮਹਾਰਾਜ ਜੀ ਪਾਸ ਬੇਨਤੀ ਕੀਤੀ ਕਿ ਆਪ ਇਸ ਜੰਗ ਵਿਚੋਂ ਭਾਵੇਂ ਸ਼ਕਤੀ ਵਰਤ ਕੇ, ਭਾਵੇਂ ਮਨੁੱਖੀ ਤਾਕਤ ਵਰਤ ਕੇ ਬਾਹਰ ਚਲੇ ਜਾਓ ਅਤੇ ਪੰਥ ਦੀ ਮੁੜ ਸਾਜਨਾ ਕਰੋ। ਬਾਰ-ਬਾਰ ਬੇਨਤੀ ਕਰਨ ਤੇ ਆਪ ਨੇ ਬੇਨਤੀ ਮੰਨ ਲਈ ਜੋ ਇਕ ਹੁਕਮਨਾਮੇ ਦੇ ਰੂਪ ਵਿਚ ਸੀ।

ਗੁਰੂ ਮਹਾਰਾਜ ਜੀ ਨੇ ਭਾਈ ਸੰਗਤ ਸਿੰਘ ਨੂੰ ਜੋ ਹੂ-ਬ-ਹੂ ਗੁਰੂ ਮਹਾਰਾਜ ਦੇ ਸਰੂਪ ਨਾਲ ਮਿਲਦੇ ਜੁਲਦੇ ਸਨ, ਨੂੰ ਆਪਣੀ ਜਗ੍ਹਾਂ ਤੇ ਬਿਠਾਇਆ, ਆਪਣਾ ਪੁਸ਼ਾਕਾ ਦਿਤਾ। ਉਸ ਵੇਲੇ ਆਪ ਨੇ ਬਚਨ ਕੀਤਾ ਕਿ ਪੰਜ ਸਿੰਘ, ਪੀਰਾਂ ਦੇ ਪੀਰ, ਗੁਰੂ ਦੇ ਸਰੂਪ, ਮੇਰੇ ਨਾਲ ਅਭੇਦ ਰਹਿਣਗੇ। ਜਦੋਂ ਤਕ ਉਚ ਅਸੂਲਾਂ ਤੋਂ ਗਿਰਾਵਟ ਨਹੀਂ ਹੋ ਜਾਂਦੀ ਮੈਂ ਪੰਥ ਖਾਲਸੇ ਦੀ ਸੰਭਾਲ ਕਰਾਂਗਾ -

*ਪੰਥ ਖਾਲਸਾ ਖੇਤੀ ਮੇਰੀ। ਕਰਹੂੰ ਸੰਭਾਲ ਮੈ ਤਿਸ ਕੇਰੀ।*

ਉਸ ਵੇਲੇ ਗੁਰੂ ਮਹਾਰਾਜ ਜੀ ਨੇ ਭਾਈ ਸੰਗਤ ਸਿੰਘ ਜੀ ਨੂੰ ਆਪਣਾ ਧਨੁਖ ਅਤੇ ਕਈ ਸੌ ਤੀਰ ਸੌਂਪੇ ਅਤੇ ਕਿਹਾ ਕਿ ਤੁਸੀਂ ਇਥੇ ਬੈਠ ਕੇ ਹੌਲੀ-ਹੌਲੀ ਤੀਰ ਛਡਦੇ ਜਾਣਾ। ਭਾਈ ਰਾਮ ਸਿੰਘ, ਕੇਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ ਇਨ੍ਹਾਂ ਚੌਹਾਂ ਨੂੰ ਚੌਹਾਂ ਬੁਰਜਾਂ ਵਿਚ ਬਿਠਾ ਕੇ ਹੌਲੀ-ਹੌਲੀ ਬੰਦੂਕਾਂ ਚਲਾਉਂਦੇ ਤੇ ਜੀਵਨ ਸਿੰਘ ਮਜ਼੍ਹਬੀ, ਕਾਠਾ ਸਿੰਘ ਰਵਦਾਸੀਏ ਨੂੰ ਨਗਾਰਾ ਵਜਾਉਣ ਦਾ ਹੁਕਮ ਦਿਤਾ। ਭਾਈ ਦਯਾ ਸਿੰਘ, ਧਰਮ ਸਿੰਘ, ਮਾਨ ਸਿੰਘ ਇਨ੍ਹਾਂ ਤਿੰਨਾਂ ਨੂੰ ਸਨਧਬੱਧ ਕਰਕੇ ਗੜ੍ਹੀ ਦੇ ਛੋਟੇ ਦਰਵਾਜ਼ੇ ਤੋਂ ਨਿਕਲ ਕੇ ਸ਼ਾਹੀ ਲਸ਼ਕਰ ਵਿਚ ਦਾਖਲ ਹੋ ਗਏ। ਗੁਰੂ ਮਹਾਰਾਜ ਜੀ ਨੇ ਉਸ ਵੇਲੇ ਚੋਰੀ ਜਾਣ ਨੂੰ ਬਿਲਕੁਲ ਚੰਗਾ ਨਾ ਸਮਝਿਆ। ਸੂਰਮਤਾਈ ਦੇ ਅਸੂਲਾਂ ਨੂੰ ਅਤੇ ਮਨੁੱਖ ਦੇ ਅਤਿ ਉਚੇ ਅਸੂਲਾਂ ਨੂੰ ਸਾਮ੍ਹਣੇ ਰਖਦਿਆਂ ਹੋਇਆਂ ਉਚੀ ਅਵਾਜ਼ ਵਿਚ ਕਿਹਾ ਕਿ ਹਿੰਦ ਦਾ ਪੀਰ ਜਾ ਰਿਹਾ ਹੈ। ਅੰਧੇਰੀ ਰਾਤ ਸੀ, ਹੱਥ ਮਾਰਿਆਂ ਦਿਸਦਾ ਨਹੀਂ ਸੀ, ਫੌਜ ਆਪੋ ਵਿਚ ਹੀ ਲੜ ਕੇ ਮਰ ਗਈ। ਗੁਰੂ ਮਹਾਰਾਜ ਜੀ ਮਾਛੀਵਾੜੇ ਪਹੁੰਚਦੇ ਹਨ ਉਥੋਂ ਉਚ ਦੇ ਪੀਰ ਹੋ ਕੇ ਮੰਜੇ ਉਪਰ ਬੈਠ ਕੇ ਮਾਛੀਵਾੜੇ ਤੋਂ ਬਾਹਰ ਨਿਕਲਦੇ ਹਨ ਪਰ ਪੰਜ ਹਜ਼ਾਰ ਫੌਜ ਨੇ ਘੇਰਾ ਪਾਇਆ ਹੋਇਆ ਸੀ, ਉਨ੍ਹਾਂ ਨੇ ਇਹ ਸ਼ੱਕ ਕਰਕੇ ਕਿ ਕਿਤੇ ਇਹ ਗੁਰੂ ਗੋਬਿੰਦ ਸਿੰਘ ਹੀ ਨਾ ਹੋਣ, ਇਨ੍ਹਾਂ ਨੂੰ ਰੋਕ ਲਿਆ। ਦੂਸਰੇ ਦਿਨ ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਜਿਸ ਨੇ ਗੁਰੂ ਮਹਾਰਾਜ ਜੀ ਨੂੰ ਫਾਰਸੀ ਪੜ੍ਹਾਈ ਸੀ, ਨੂੰ ਸੱਦਿਆ। ਸੱਯਦ ਅਨਾਯਤ ਅਲੀ ਨੂਰਪੁਰੀਆ, ਸੱਯਦ ਹਸਨ ਅਲੀ ਮੋਠੂ ਮਾਜਰੀਆ ਸੱਦੇ ਗਏ। ਇਨ੍ਹਾਂ ਨੇ ਕਿਹਾ ਕਿ ਪੀਰਾਂਨ ਪੀਰ ਜਾ ਰਹੇ ਹਨ, ਤੁਸੀਂ ਬਹੁਤ ਬੁਰਾ ਕਰਿਆ, ਇਨ੍ਹਾਂ ਨੂੰ ਰੋਕ ਕੇ ਤੁਸੀਂ ਕਾਮਲ ਪੀਰ ਜੀ ਦੀ ਬੇਅਦਬੀ ਕੀਤੀ ਹੈ ਜੋ ਅੱਲਾਹ ਦੀ ਦਰਗਾਹ ਵਿਚ ਭੀ ਮੁਆਫ ਨਹੀਂ ਹੋਣੀ। ਗਨੀ ਖਾਂ, ਨਬੀ ਖਾਂ ਨਾਲ ਸਨ। ਉਸ ਫੌਜੀ ਅਫਸਰ ਨੇ ਸਿਜਦਾ ਕੀਤਾ, ਗੁਰੂ ਮਹਾਰਾਜ ਜੀ ਦੀ ਪਲੰਘ ਦੀ ਸਵਾਰੀ ਪੰਜ ਕੋਹ ਹੇਠਾਂ ਜਾ ਕੇ ਰੱਖ ਦਿਤੀ। ਇਸ ਤਰ੍ਹਾਂ ਚਲਦੇ ਹੋਏ ਰਾਏ

ਕੱਲ੍ਹੇ ਪਾਸ ਰਾਏਕੋਟ ਪਹੁੰਚਦੇ ਹਨ। ਰਾਏ ਕੱਲੇ ਨੇ ਗੁਰੂ ਮਹਾਰਾਜ ਦਾ ਜਿਸ ਵਕਤ ਸਾਰਾ ਹਾਲ ਸੁਣਿਆ ਉਸ ਵੇਲੇ ਉਸਨੇ ਬਹੁਤ ਹੀ ਬੈਰਾਗ ਕੀਤਾ। ਗੁਰੂ ਮਹਾਰਾਜ ਜੀ ਨੇ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਲਿਆਉਣ ਲਈ ਮਾਹੀ ਨੂੰ ਸਰਹੰਦ ਭੇਜਿਆ, ਉਸ ਨੇ ਆ ਕੇ ਸਾਰਾ ਹਾਲ ਰੋ ਰੋ ਕੇ ਦਸਿਆ। ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੀ ਸ਼ਹੀਦੀ ਬਾਰੇ ਸੁਣ ਕੇ ਰਾਏ ਕੱਲ੍ਹਾ ਅਤੇ ਹੋਰ ਜੋ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਬੈਠੇ ਸਨ ਉਨ੍ਹਾਂ ਦੀਆਂ ਅੱਖਾਂ ਵਿਚ ਐਨਾ ਜਲ ਵਹਿ ਤੁਰਿਆ ਕਿ ਰੁਕਣ ਵਿਚ ਹੀ ਨਾ ਆਵੇ। ਗੁਰੂ ਮਹਾਰਾਜ ਜੀ ਨੇ ਕਿਹਾ ਵਾਹਿਗੁਰੂ ਜੀ ਦੀ ਨੇਤ ਹੈ ਜਿਸ ਨੂੰ ਅਸੀਂ ਭਾਵੀ ਆਖਦੇ ਹਾਂ, ਇਹ ਤਾਂ ਜੋ ਕੁਝ ਹੋਣਾ ਹੈ ਉਹ ਹੋ ਕੇ ਰਹਿੰਦਾ ਹੈ, ਭਾਵੇਂ ਵੱਡਾ ਹੋਵੇ, ਭਾਵੇਂ ਛੋਟਾ ਹੋਵੇ ਭਾਵੀ ਵਰਤਦੀ ਹੀ ਹੈ। ਉਸ ਮਾਹੀ ਨੇ ਦਸਿਆ ਕਿ ਸੱਚੇ ਪਾਤਸ਼ਾਹ! ਆਪ ਦੇ ਪਾਸ ਰਹਿਣ ਵਾਲਾ ਸੇਵਾਦਾਰ ਗੰਗੂ, ਖੇੜੀ ਵਾਲਾ, ਬੇਈਮਾਨ ਹੋ ਗਿਆ ਅਤੇ ਉਸ ਨੇ ਜੋ ਧਨ ਮਾਤਾ ਗੁਜਰੀ ਜੀ ਪਾਸ ਸੀ ਉਹ ਲੁਕਾ ਲਿਆ। ਇਥੇ ਹੀ ਉਸ ਨੇ ਬਸ ਨਹੀਂ ਕੀਤੀ, ਮੁਰਿੰਡੇ ਖਬਰ ਭੇਜ ਕੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਾ ਦਿਤਾ। ਉਸ ਵੇਲੇ ਸਾਰੇ ਸਰੋਤਿਆਂ ਦੇ ਸਾਮ੍ਹਣੇ ਮਾਹੀ ਨੇ ਕਿਹਾ ਕਿ ਦੋਨਾਂ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੂੰ ਬਗੈਰ ਕੋਈ ਕਪੜਾ ਕੰਬਲ ਦਿਤਿਆਂ, ਪਹਿਨੇ ਹੋਏ ਕਪੜਿਆਂ ਸਮੇਤ ਹੀ ਠੰਢੇ ਬੁਰਜ ਵਿਚ ਕੈਦ ਕਰ ਦਿਤਾ ਜਿਥੇ ਹਵਾ ਤੋਂ ਬਚਣ ਲਈ ਕੋਈ ਓਟ ਨਹੀਂ ਸੀ। ਮਾਤਾ ਜੀ ਦੀ ਗੋਦੀ ਵਿਚ ਸਾਹਿਬਜ਼ਾਦੇ ਜਿਨ੍ਹਾਂ ਦੀ ਉਮਰ 5-7 ਸਾਲ ਦੀ ਦੱਸੀ ਜਾਂਦੀ ਹੈ, ਉਹ ਲੇਟੇ ਹੋਏ ਸਨ ਅਤੇ ਮਾਤਾ ਜੀ ਨਾਲ ਗੱਲਬਾਤ ਕਰ ਰਹੇ ਸਨ ਕਿ ਮਾਤਾ ਜੀ! ਪਿਤਾ ਗੁਰੂ ਜੀ ਦਾ ਕੀ ਹਾਲ ਹੈ, ਭਰਾਤਾ ਕਿਥੇ ਹੋਣੇ ਨੇ? ਆਪਾਂ ਇਥੇ ਕਿਥੇ ਆਏ ਹਾਂ? ਮਾਤਾ ਜੀ ਉਨ੍ਹਾਂ ਨੂੰ ਸੁਖਮਨੀ ਸਾਹਿਬ ਦੀ ਬਾਣੀ ਸੁਣਾ ਕੇ ਸਮਝਾ ਰਹੇ ਸਨ ਕਿ ਬੇਟਿਓ! ਸੰਸਾਰ ਦੇ ਉਪਰ ਧਰਮ ਰਖਣਾ ਸਭ ਤੋਂ ਵੱਡੀ ਚੀਜ਼ ਹੈ, ਸੰਸਾਰ ਵਿਚੋਂ ਜਾਣਾ ਸਭ ਨੇ ਹੈ ਪਰ ਆਪਣੇ ਧਰਮ ਉਪਰ ਸ਼ਹਾਦਤ ਦੇ ਦੇਣੀ ਇਹ ਮਹਾਨ ਜੀਵਨ ਦੇ ਹਿੱਸੇ ਹੀ ਆਇਆ

ਕਰਦਾ ਹੈ। ਤੁਹਾਡੇ ਪਿਤਾ ਦੀ ਚਾਦਰ ਬਿਨਾਂ ਦਾਗ ਤੋਂ ਹੈ। ਮੈਨੂੰ ਨਹੀਂ ਲਗਦਾ ਕਿ ਇਹ ਸਾਨੂੰ ਇਥੋਂ ਛਡ ਦੇਣ, ਹੋ ਸਕਦਾ ਹੈ ਸਾਨੂੰ ਇਹ ਇਸਲਾਮ ਵਿਚ ਆਉਣ ਲਈ ਕਹਿਣ। ਤੁਸੀਂ ਆਪਣੇ ਪਿਤਾ ਦੀ ਚਾਦਰ ਨੂੰ ਦਾਗ ਨਹੀਂ ਲਾਉਣਾ ਅਤੇ ਸਾਬਤ ਕਦਮ ਰਹਿ ਕੇ ਸੰਸਾਰ ਤੋਂ ਜਾਣਾ ਹੈ। ਸਾਹਿਬ ਜ਼ੋਰਾਵਰ ਸਿੰਘ ਜੀ ਨੇ ਕਿਹਾ, "ਮਾਤਾ ਜੀ! ਪ੍ਮੇਸ਼ਰ ਤਾਂ ਇਕੋ ਹੈ ਉਹ ਆਪ ਹੀ ਪਸਰ ਰਿਹਾ ਹੈ ਜਿਵੇਂ ਹੁਣੇ ਤੁਸੀਂ ਪੜ੍ਹਿਆ ਸੀ –

*ਪਾਰਬ੍ਰਹਮ ਕੇ ਸਗਲੇ ਠਾਉ॥*
*ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥*
*ਆਪੇ ਕਰਨ ਕਰਾਵਨ ਜੋਗੁ॥*
*ਪ੍ਰਭ ਭਾਵੈ ਸੋਈ ਫੁਨਿ ਹੋਗੁ॥*
*ਪਸਰਿਓ ਆਪਿ ਹੋਇ ਅਨਤ ਤਰੰਗ॥*
*ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥*
*ਜੈਸੀ ਮਤਿ ਦੇਇ ਤੈਸਾ ਪਰਗਾਸ॥*
*ਪਾਰਬ੍ਰਹਮੁ ਕਰਤਾ ਅਬਿਨਾਸ॥*

*ਸਦਾ ਸਦਾ ਸਦਾ ਦਇਆਲ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ॥* *ਪੰਨਾ - 275*

ਅਗਿਆਨ ਕਰਕੇ ਇਹ ਜੀਵ ਹਉਮੈ ਰੋਗ ਵਿਚ ਗ੍ਰਸਿਆ ਵਾਹਿਗੁਰੂ ਜੀ ਨਾਲੋਂ ਟੁਟ ਕੇ ਜੀਵ ਉਪਾਧੀ ਧਾਰਨ ਕਰਕੇ ਦੁਖੀ ਹੋ ਰਿਹਾ ਹੈ। ਸਾਰੇ ਧਰਮ ਇਹੋ ਹੀ ਤਾਂ ਦਸਦੇ ਹਨ ਕਿ ਸਮਰੱਥ ਗੁਰੂ ਰਾਹੀਂ ਗਿਆਨ ਹੋਣ ਤੇ ਇਹ ਵਾਹਿਗੁਰੂ ਜੀ ਦਾ ਹੀ ਰੂਪ ਹੋ ਜਾਂਦਾ ਹੈ। ਇਸਲਾਮ, ਆਰੀਅਨ ਧਰਮ, ਗੁਰਮਤਿ ਮਾਰਗ ਸਾਰੇ ਇਕੋ ਹੀ ਹਨ ਫਿਰ ਮੌਤ ਦਾ ਡਰ ਦੇ ਕੇ ਖਿਚਾ ਖਿਚੀ ਕਿਉਂ ਕਰਦੇ ਹਨ?

ਮਾਤਾ ਜੀ ਨੇ ਕਿਹਾ, "ਬੇਟਿਓ! ਇਹੋ ਗੱਲ ਤਾਂ ਗੁਰਮਤਿ ਸਮਝਾਉਂਦੀ ਹੈ। ਪ੍ਰਹਿਲਾਦ ਨੂੰ ਉਸ ਦਾ ਪਿਤਾ ਹਰਿਨਾਕਸ਼ ਪ੍ਰਭੂ ਭਗਤੀ ਤੋਂ ਜਬਰੀ ਮੌਤ ਦਾ ਡਰ ਦੇ ਕੇ ਹਟਾਉਂਦਾ ਸੀ ਪਰ ਪ੍ਰਹਿਲਾਦ ਦੇ ਦਿਬਜ ਨੇਤਰ ਖੁਲ੍ਹੇ ਹੋਣ ਕਰਕੇ ਉਸ ਨੂੰ ਹਰ ਘਟ ਵਿਚ ਪ੍ਰਭੂ ਹੀ ਦਿਸਦਾ ਸੀ। ਪ੍ਰਭੂ ਨੇ ਉਸ ਦੀ ਰਾਖੀ ਕੀਤੀ। ਬੱਚਿਓ! ਆਤਮਾ ਸਾਰੇ ਪਸਾਰੇ ਦੀ ਇਕੋ ਹੈ, ਇਕੋ ਬ੍ਰਹਮ ਹਰ ਥਾਂ ਹੈ। ਉਹ ਆਪ ਹੀ ਅਨੇਕ ਰੂਪ ਧਾਰ ਕੇ ਆਪਣੇ ਖੇਲ੍ਹ ਖੇਲ੍ਹ ਰਿਹਾ ਹੈ। ਤੁਹਾਡੇ ਪਿਤਾ ਜੀ ਨੇ ਫੁਰਮਾਨ ਕੀਤਾ ਹੈ -

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥*** ***ਜਾਪੁ ਸਾਹਿਬ***

ਇਥੇ ਜੰਮਦਾ ਮਰਦਾ ਕੁਝ ਨਹੀਂ। ਸਾਰੇ ਨਿਰੰਕਾਰ ਦੀ ਜੋਤ ਹੀ ਅਨੇਕ ਰੂਪਾਂ ਵਿਚ ਖੇਲ੍ਹ ਕਰ ਰਹੀ ਹੈ ਜਿਵੇਂ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥***
***ਅਕਾਲ ਉਸਤਤਿ***

ਸੰਜਮ ਤੇ ਮਰਿਆਦਾ ਹੀਣ ਜੀਵਨ ਮੁਰਦਾ ਹੈ, ਕੇਵਲ ਨਾਮੀ ਹੀ

ਜਿਉਂਦਾ ਹੈ ਕਿਉਂਕਿ ਉਸ ਦੇ ਅੰਦਰੋਂ ਅਗਿਆਨ ਦਾ ਖਾਤਮਾ ਹੋ ਗਿਆ। ਇਹ ਲੋਕ ਮਹਾਂ ਅੰਧਕਾਰ ਵਿਚ ਹਨ। ਇਹ ਕਹਿੰਦੇ ਹਨ, ਆਪਣਾ ਧਰਮ ਛੱਡ ਕੇ ਅਸਾਡਾ ਧਰਮ ਅਪਣਾਅ ਲਵੋ, ਇਹ ਇਨ੍ਹਾਂ ਦੀ ਮਹਾਨ ਭੁੱਲ ਹੈ। ਮੌਤ ਦਾ ਡਰ ਦਿੰਦੇ ਹਨ। ਗਿਆਨੀ ਨੂੰ ਪਤਾ ਹੈ ਕਿ ਆਤਮਾ ਸਦਾ ਸਦਾ ਜਿਉਂਦੀ ਹੈ, ਮੌਤ ਉਸ ਵਿਚ ਹੈ ਹੀ ਨਹੀਂ, ਉਹ ਆਪਣੇ ਅਸੂਲਾਂ ਤੇ ਜੀਵਨ ਗੁਜ਼ਾਰਦੇ ਹਨ ਅਤੇ ਸਰੀਰ ਦਾ ਬਲੀਦਾਨ ਦੇਣ ਤੋਂ ਕਦੇ ਭੀ ਸੰਕੋਚ ਨਹੀਂ ਕਰਦੇ। ਤੁਹਾਡੇ ਦਾਦਾ ਗੁਰੂ ਜੀ ਨੇ ਹਿੰਦੂਆਂ ਦੇ ਧਰਮ ਤਿਲਕ ਜੰਞੂ ਦੀ ਰਾਖੀ ਕਰਦਿਆਂ ਮਹਾਨ ਸਾਕਾ ਕੀਤਾ। ਸੀਸ ਦੇ ਦਿਤਾ ਪਰ ਆਪਣੇ ਅਸੂਲ

ਨਹੀਂ ਤਿਆਗੇ, ਉਨ੍ਹਾਂ ਦੇ ਦਾਦਾ ਜੀ ਤੱਤੀਆਂ ਤਵੀਆਂ ਤੇ ਬਿਠਾਏ ਗਏ, ਪਾਣੀ ਵਿਚ ਉਬਾਲੇ ਗਏ ਪਰ ਕੋਈ ਸਰਾਪ ਦੇਣ ਦੀ ਥਾਂ ਪ੍ਰਭੂ ਦੇ ਭਾਣੇ ਨੂੰ ਮਿੱਠਾ ਜਾਣਦੇ ਹੀ ਮਹਾਨ ਬਲੀਦਾਨ ਦੇ ਗਏ। ਬੇਟਿਓ! ਹਰ ਬਲੀਦਾਨ ਮੁਰਦਾ ਹੋ ਚੁੱਕੇ ਸਮਾਜ ਵਿਚ ਗਿਆਨ ਅਤੇ ਨਰੋਇਆਪੁਣ ਲਿਆਉਂਦਾ ਹੈ। ਇਸ ਕਰਕੇ ਡਰਨਾ ਨਹੀਂ, ਸੀਸ ਜਾਂਦਾ ਹੈ ਤਾਂ ਪਿਆ ਚਲਿਆ ਜਾਵੇ ਪਰ ਸੱਚ ਧਰਮ ਨੂੰ ਕਦੇ ਭੀ ਡਰ, ਲਾਲਚ ਵਿਚ ਆ ਕੇ ਤਿਆਗਣਾ ਨਹੀਂ। ਤੁਹਾਡੇ ਦਾਦਾ ਜੀ ਤੁਹਾਨੂੰ ਲੈਣ ਆ ਰਹੇ ਹਨ, ਅਮਰਾਪੁਰੀ ਵਿਚ ਆਪਾਂ ਸਭਨਾਂ ਨੇ ਜਾਣਾ ਹੈ। ਤੁਹਾਡੇ ਪਿਤਾ ਜੀ ਇਕ ਬਚਿਤ੍ਰ ਨਾਟਕ ਕਰ ਰਹੇ ਹਨ, ਸਰਬ ਕਲਾ ਸਮਰੱਥ ਹਨ, ਇਕ ਫੁਰਨਾ ਕਰ ਦੇਣ ਨਾਲ ਸਭ ਕੁਝ ਨਸ਼ਟ ਭ੍ਰਸ਼ਟ ਕਰ ਦੇਣ ਪਰ ਇਥੇ ਇਕੋ ਵਾਹਿਗੁਰੂ ਜੀ ਪਰੀਪੂਰਨ ਹਨ, ਸਰਾਪ ਕਿਸਨੂੰ ਦੇਣਾ ਹੈ? ਇਸ ਲਈ ਉਹ ਖੇਚਲ ਸਹਿ ਕੇ ਭੀ ਅਤਿ ਉਚੇ ਸੂਖਮ ਗੁਣਾਂ ਨੂੰ ਉਭਾਰ ਰਹੇ ਹਨ। ਉਨ੍ਹਾਂ ਨੇ ਆਦਰਸ਼ਕ ਮਨੁੱਖ, ਜਿਸ ਵਿਚ ਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਉਸ ਨੂੰ ਖਾਲਸਾ ਆਦਰਸ਼ ਦਾ ਧਾਰਨੀ ਬਣਾ ਕੇ ਅਤਿ ਉਤਮ ਮਨੁੱਖ "ਖਾਲਸਾ" ਦੇ ਰੂਪ ਵਿਚ ਸਾਜਿਆ ਹੈ। ਆਪਣੇ

ਪਿਤਾ ਦੀ ਮਹਾਨ ਵਡੱਤਣ ਨੂੰ ਮੌਤ ਤੋਂ ਡਰ ਕੇ ਦਾਗੀ ਨਹੀਂ ਬਣਾਉਣਾ ਸਗਵਾਂ ਹਸ ਹਸ ਕੇ ਮੌਤ ਨਾਲ ਗੱਲਵਕੜੀ ਪਾਉਣੀ ਹੈ। ਇਸ ਮੌਤ ਵਿਚੋਂ ਹੀ ਅਮਰ ਜੀਵਨ ਪ੍ਰਗਟ ਹੋਣਾ ਹੈ।"

ਦੂਸਰੇ ਦਿਨ ਛੋਟੇ ਸਾਹਿਬਜ਼ਾਦਿਆਂ ਦੀ ਨਵਾਬ ਸਰਹੰਦ ਦੀ ਕਚਹਿਰੀ ਵਿਚ ਪੇਸ਼ੀ ਹੁੰਦੀ ਹੈ, ਉਸ ਵੇਲੇ ਦਰਜਾ-ਬ-ਦਰਜਾ ਸਾਰੇ ਜਰਨੈਲ ਨਵਾਬ ਕਚਹਿਰੀ ਵਿਚ ਹਾਜ਼ਰ ਸਨ। ਸਾਹਿਬਜ਼ਾਦਿਆਂ ਦੀ ਨਿਰਭੈ ਅਵਸਥਾ, ਮਾਸੂਮੀਅਤ ਅਤੇ ਪਿਆਰ ਦ੍ਰਿਸ਼ਟੀ ਜੋ ਬਿਨਾਂ ਕਿਸੇ ਘਬਰਾਹਟ ਤੋਂ ਸੀ, ਚਿਹਰੇ ਹਸੂੰ-ਹਸੂੰ ਕਰਦੇ ਸਨ, ਉਨ੍ਹਾਂ ਨੂੰ ਦੇਖ ਕੇ ਬਹੁਤਿਆਂ ਨੂੰ ਆਪਣੇ ਪੁੱਤਰ ਯਾਦ ਆ ਗਏ ਅਤੇ ਕਈ ਤਾਂ ਦਿਲ ਵਿਚ ਇਹ ਵੀ ਆਖ ਰਹੇ ਸਨ ਕਿ ਇਨ੍ਹਾਂ ਬੱਚਿਆਂ ਨੇ ਕੀ ਕਸੂਰ ਕੀਤਾ ਹੈ ਕਿ ਇਨ੍ਹਾਂ ਨੂੰ ਕੋਈ ਸਜ਼ਾ ਦਿਤੀ ਜਾਵੇ। ਉਸ ਵੇਲੇ ਨਵਾਬ ਨੇ ਕਿਹਾ ਕਿ ਤੁਹਾਡੇ ਪਿਤਾ ਕੱਲ੍ਹ ਮਾਰ ਦਿਤੇ ਗਏ ਹਨ, ਤੁਹਾਡੇ ਭਰਾ ਵੀ ਚਮਕੌਰ ਦੇ ਜੰਗ ਵਿਚ ਮਾਰੇ ਗਏ ਹਨ। ਹੁਣ ਤੁਸੀਂ ਮਾਸੂਮ ਹੋ, ਬੁਢੀ ਦਾਦੀ ਹੈ ਤੁਹਾਡੇ ਨਾਲ। ਤੁਹਾਡੇ ਉਪਰ ਤਰਸ ਆਉਂਦਾ ਹੈ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਕਾਫਰਾਂ ਦਾ ਧਰਮ ਛੱਡ ਕੇ ਮਹਾਨ ਇਸਲਾਮ ਧਰਮ ਧਾਰਨ ਕਰ ਲਵੋ। ਉਸੇ ਵੇਲੇ ਦੋਵੇਂ ਭਰਾ ਇਕ ਦੂਜੇ ਵਲ ਦੇਖਦੇ ਹਨ ਅਤੇ ਸ੍ਵੈਮਾਨ ਦੇ ਭਾਵ ਚਿਹਰੇ ਤੇ ਲਿਆ ਕੇ ਕਹਿੰਦੇ ਹਨ -

***ਸ੍ਰੀ ਸਤਿਗੁਰ ਜੋ ਪਿਤਾ ਹਮਾਰਾ॥***
***ਜਗ ਮਹਿ ਕੌਨ ਸਕਹਿ ਤਿਹ ਮਾਰਾ।।***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 5952***

ਉਹ ਤਾਂ ਆਪ ਸਰਬ ਕਲਾ ਸਮਰਥ ਹਨ, ਕੌਣ ਦੁਨੀਆਂ ਵਿਚ ਪੈਦਾ ਹੋਇਆ ਹੈ ਜੋ ਉਨ੍ਹਾਂ ਨੂੰ ਮਾਰ ਸਕੇ। ਅਕਾਸ਼ ਨੂੰ ਕੌਣ ਮਾਰ ਸਕਦਾ ਹੈ, ਹਨ੍ਹੇਰੀ ਕਿਸੇ ਤੋਂ ਰੋਕਿਆਂ ਰੁਕਦੀ ਨਹੀਂ, ਪਹਾੜ ਨੂੰ ਕੌਣ ਚਲਾਏਮਾਨ ਕਰ ਸਕਦਾ ਹੈ, ਸੂਰਜ ਚੰਦਰਮਾ ਦੇ ਵੇਗ ਨੂੰ ਕੌਣ ਰੋਕ ਸਕਦਾ ਹੈ। ਅਸਾਡੇ ਪਿਤਾ ਜੀ ਤਾਂ ਧਰਮ ਚਲਾਉਣ ਵਾਸਤੇ ਅਤੇ ਕਬੁੱਧੀ ਦਾ ਬੀਜ ਨਾਸ਼ ਕਰਨ ਵਾਸਤੇ ਇਸ ਸੰਸਾਰ ਤੇ ਆਏ ਹਨ।

ਐਨੇ ਵਾਕ ਸੁਣ ਕੇ ਸਾਰੀ ਕਚਹਿਰੀ ਦੇ ਬੰਦਿਆਂ ਵਿਚ ਸਾਹਿਬਜ਼ਾਦਿਆਂ ਦੀ ਨਿਰਭੈਤਾ ਦਾ ਪ੍ਰਗਟਾਵਾ ਦੇਖ ਕੇ ਹੈਰਾਨੀ ਛਾ ਗਈ। ਉਸ ਵੇਲੇ ਕਾਜ਼ੀ ਨੇ ਕਿਹਾ ਕਿ ਬੱਚਿਓ! ਕਚਹਿਰੀ ਵਿਚ ਆ ਕੇ ਫਤਹਿ ਨਹੀਂ ਬੁਲਾਈਦੀ, ਇਸ ਦੇ ਵਿਪਰੀਤ ਝੁਕ ਕੇ ਸੱਤ ਸਲਾਮਾਂ ਕਰੀਆਂ ਜਾਂਦੀਆਂ ਹਨ ਅਤੇ ਝੁਕ ਕੇ ਦਿਖਾਇਆ। ਉਸ ਵੇਲੇ ਦੋਹਾਂ ਨੇ ਇਕ ਦੂਜੇ ਦੇ ਮੂੰਹ ਵਲ ਤੱਕਿਆ ਅਤੇ ਕਿਹਾ ਕਿ ਅਸੀਂ ਜਾਣਦੇ ਹਾਂ ਕਿ ਕਿਸ ਅੱਗੇ ਨਿਵਿਆ ਜਾਂਦਾ ਹੈ। ਕੋਈ ਪ੍ਰਮੇਸ਼ਰ ਦਾ, ਅੱਲਾਹ ਦਾ ਪਿਆਰਾ ਮਿਲ ਜਾਵੇ ਤਾਂ ਅਸੀਂ ਨਿਵਣਾ ਤਾਂ ਇਕ ਪਾਸੇ ਰਹਿ ਗਿਆ ਉਸ ਦੇ ਚਰਨਾਂ ਦੀ ਧੂੜੀ ਲੋਚਦੇ ਹਾਂ। ਸਾਨੂੰ ਪਤਾ ਹੈ ਕਿ ਕਿਸ ਦਾ ਆਦਰ ਕੀਤਾ ਜਾਂਦਾ ਹੈ। ਉਨ੍ਹਾਂ ਅੱਲਾਹ ਦੇ ਪਿਆਰਿਆਂ ਅੱਗੇ ਨਿਵਿਆਂ ਅੱਲਾਹ ਦੀ ਰਹਿਮਤ ਪ੍ਰਾਪਤ ਹੁੰਦੀ ਹੈ। ਅਸਾਡੇ ਸੀਸ ਪਵਿੱਤਰ ਹਨ ਕਿਉਂਕਿ ਸਾਡੇ ਅੰਦਰ ਅੱਲਾਹ ਦਾ ਵਾਸਾ ਹੈ, ਇਸੇ ਕਰਕੇ ਅਸੀਂ ਰੱਬੀ ਪਿਆਰਿਆਂ ਅੱਗੇ ਨਿਵ ਸਕਦੇ ਹਾਂ। ਪਾਮਰਾਂ, ਲੁਟੇਰਿਆਂ, ਝੂਠਿਆਂ, ਕਾਫਰਾਂ ਅੱਗੇ ਅਸਾਡਾ ਅਸੀਸ ਕਦਾਂਚ ਵੀ ਨਹੀਂ ਨਿਵ ਸਕਦਾ।

ਯਾਦ ਰੱਖੋ ਦਸਵੇਂ ਦੁਆਰ ਵਿਚ ਪ੍ਰਭੂ ਦਾ ਵਾਸਾ ਹੈ ਉਥੇ ਉਸ ਦੀ ਪੂਰਨ ਜੋਤ ਜਗਦੀ ਹੈ। ਤੁਸੀਂ ਅੱਲਾਹ ਦੇ ਪਿਆਰ ਤੋਂ ਹੀਣੇ ਖਾਲੀ ਮੁਰਦੇ ਹੋ। ਤੁਹਾਡੇ ਵਿਚ ਜੀਵਨ ਰੌਂ ਨਹੀਂ ਰੁਮਕਦੀ, ਇਸ ਲਈ ਅਸੀਂ ਤੁਹਾਨੂੰ ਕਿਉਂ ਨਿਵੀਏ? ਉਸ ਸਮੇਂ ਅਵਾਜ਼ ਆਈ ਕਿ ਇਹ ਬੱਚੇ ਬਿਲਕੁਲ ਨਹੀਂ ਡਰਦੇ; ਕਾਰਨ ਪੁਛਿਆ ਗਿਆ। ਬੱਚਿਆਂ ਨੇ ਕਿਹਾ ਕਿ ਡਰਦਾ ਉਹ ਹੈ ਜਿਸ ਨੇ ਕੋਈ ਗੁਨਾਹ ਕੀਤਾ ਹੋਵੇ, ਪਾਪ ਕੀਤਾ ਹੋਵੇ, ਜੋ ਅੱਲਾਹ ਦੀ ਮਰਜ਼ੀ ਤੋਂ ਵਿਪਰੀਤ ਹੋਵੇ। ਅਸੀਂ ਤਾਂ ਸਰਬੱਤ ਦਾ ਭਲਾ ਮੰਗਦੇ ਹਾਂ। ਸਾਡੇ ਪਿਤਾ ਜੀ ਵੀ ਇਹੋ ਕਹਿੰਦੇ ਹਨ। ਤੁਸੀਂ ਚੜ੍ਹਾਈ ਕਰਕੇ ਜਾਂਦੇ ਹੋ, ਜੀਉਣ ਦਾ ਹੱਕ ਖੋਂਹਦੇ ਹੋਂ, ਜੇ ਅਸੀਂ ਤੁਹਾਡਾ ਮੁਕਾਬਲਾ ਕਰੀਏ ਤਾਂ ਤੁਸੀਂ ਇਸ ਨੂੰ ਗੁਨਾਹ ਮੰਨਦੇ ਹੋ। ਇਹ ਗੁਨਾਹ ਕਿਵੇਂ ਹੋਇਆ?

***ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ***
***ਸੋ ਡਰੈ ਜਿਨਿ ਪਾਪ ਕਮਤੇ ਰਾਮ॥***
***ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ***
***ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ॥*** ***ਪੰਨਾ - 540***

ਉਸ ਵੇਲੇ ਬਹੁਤ ਹੀ ਕ੍ਰੋਧਿਤ ਹੋਇਆ ਹੋਇਆ ਇਕ ਸੁੱਚਾ ਨੰਦ ਨਾਮ ਦਾ ਖਤ੍ਰੀ ਦੀਵਾਨ ਕਚਹਿਰੀ ਵਿਚ ਬੈਠਾ ਸੀ। ਉਚੇ ਅਹੁਦੇ ਤੇ ਸਾਰੇ ਅਸੂਲਾਂ ਨੂੰ ਛਿਕੇ ਤੇ ਟੰਗਦਾ ਹੋਇਆ ਕ੍ਰੋਧ ਨਾਲ ਬੋਲਿਆ ਕਿ ਦੇਖੋ, ਸਮਝੋ, ਨਾਗ ਦੇ ਬੱਚੇ ਕਦੇ ਆਪਣੇ ਮੂੰਹੋਂ ਅੰਮ੍ਰਿਤ ਨਹੀਂ ਕੱਢ ਸਕਦੇ। ਇਹ ਵੀ ਨਾਗਾਂ ਦੇ ਬੱਚੇ ਹਨ, ਨਾਗਾਂ ਦੇ ਬੱਚਿਆਂ ਨੂੰ ਖਤਮ ਕਰਕੇ ਹੀ ਅੱਲਾਹ ਪਾਕ ਦੀ ਖੁਸ਼ੀ ਹੈ। ਉਸ ਵੇਲੇ ਨਵਾਬ ਨੇ ਧਿਆਨ ਨਾਲ ਸੁਣਿਆ ਅਤੇ ਬੱਚਿਆਂ ਨੂੰ ਸੰਬੋਧਨ

ਕਰਕੇ ਕਿਹਾ ਕਿ ਬੱਚਿਓ! ਅਜੇ ਤੁਹਾਨੂੰ ਰਾਜਸੀ ਮਰਿਆਦਾ ਦਾ ਪਤਾ ਨਹੀਂ ਹੈ ਪਰ ਅਸੀਂ ਇਹ ਚਾਹੁੰਦੇ ਹਾਂ ਕਿ ਤੁਸੀਂ ਕੁਫਰ ਦਾ ਮਜ਼ਹਬ ਛੱਡੋ ਅਤੇ ਦੀਨੇ ਇਸਲਾਮ ਵਿਚ ਆ ਕੇ ਸ਼ਰ੍ਹਾ ਮੰਨੋ, ਤੁਹਾਨੂੰ ਅਸੀਂ ਪੂਰੇ ਪ੍ਰਬੰਧ ਕਰਕੇ ਪਾਲਾਂਗੇ। ਤੁਹਾਨੂੰ ਵੱਡੇ ਅਹੁਦੇ ਦੇਵਾਂਗੇ, ਨਵਾਬਾਂ ਦੀਆਂ ਲੜਕੀਆਂ ਨਾਲ ਤੁਹਾਡੀਆਂ ਸ਼ਾਦੀਆਂ ਹੋਣਗੀਆਂ ਅਤੇ ਅਸੀਂ ਤੁਹਾਨੂੰ ਪੀਰ ਕਰਕੇ ਮੰਨਾਂਗੇ।

ਉਸ ਵੇਲੇ ਦੋਨਾਂ ਸਾਹਿਬਜ਼ਾਦਿਆਂ ਨੇ ਕਿਹਾ ਕਿ ਨਵਾਬ ਸਾਹਿਬ! ਅਸਾਡਾ ਜੋ ਧਰਮ ਹੈ ਉਹ ਸੰਪੂਰਨ ਹੈ, ਧਰਮ ਧਾਰਨ ਦਾ ਮਤਲਬ ਅੱਲਾਹ ਪਾਕ ਨਾਲ ਮਿਲਣਾ ਹੋਇਆ ਕਰਦਾ ਹੈ। ਉਸ ਦਾ ਦੀਦਾਰ ਕਰਨਾ ਹੋਇਆ ਕਰਦਾ ਹੈ, ਉਸ ਵਿਚ ਫਿਨਾਹ-ਫਿਲਾਹ ਹਾਲਤ ਵਿਚ ਅਭੇਦ ਹੋਣਾ ਹੋਇਆ ਕਰਦਾ ਹੈ। ਸੰਸਾਰ ਵਿਚ ਸਦਾ ਕੋਈ ਜੀਵਿਆ ਨਹੀਂ, ਇਥੋਂ ਸਭ ਨੇ ਜਾਣਾ ਹੀ ਹੈ। ਜਿਸ ਨੇ ਅੱਲਾਹ ਨੂੰ ਪ੍ਰਾਪਤ ਕਰ ਲਿਆ ਉਸ ਦਾ ਆਉਣਾ ਸਫਲ ਹੈ। ਸੋ ਗੁਰੂ ਨਾਨਕ ਦਾ ਦਸਿਆ ਮਾਰਗ ਆਤਮ ਮਾਰਗ ਹੈ ਜਿਸ ਵਿਚ ਕਿਸੇ ਕਿਸਮ ਦਾ ਵਿਰੋਧ ਨਹੀਂ ਹੈ, ਸਾਰੇ ਸਾਂਝੀਵਾਲ ਕਹਾਉਂਦੇ ਹਨ। ਸੰਸਾਰ ਦੀ ਵਲਗਣ ਐਨੀ ਸਾਂਝੀ ਹੈ ਕਿ ਸਾਰਾ ਸੰਸਾਰ ਗਲਵੱਕੜੀ ਵਿਚ ਆ ਜਾਂਦਾ ਹੈ। ਤੁਸੀਂ ਕਿਸ ਇਸਲਾਮ ਦੀ ਗੱਲ ਕਰਦੇ ਹੋ, ਕੀ ਤੁਸੀਂ ਕੁਰਾਨ ਸ਼ਰੀਫ ਨੂੰ ਮੰਨਦੇ ਹੋਂ? ਜੇ ਇਹ ਕਹਿੰਦੇ ਹੋ ਕਿ ਹਾਂ ਮੰਨਦੇ ਹਾਂ ਤਾਂ ਇਹ ਬਿਲਕੁਲ ਗਲਤ ਗੱਲ ਹੈ। ਤੁਸੀਂ ਨਾ ਕਿਸੇ ਨੇਕੀ ਨੂੰ ਮੰਨਦੇ ਹੋ, ਨਾ ਕਿਸੇ ਦੀਨ ਨੂੰ ਮੰਨਦੇ ਹੋ, ਤੁਸੀਂ ਕਾਫਰ ਹੋ, ਮੋਮਨ ਨਹੀਂ ਹੋਂ, ਤੁਸੀਂ ਅਸਾਡੇ ਪਿਤਾ ਜੀ ਪਾਸ ਕੁਰਾਨ ਸ਼ਰੀਫ ਦੀ ਜਾਮਨੀ ਦੇ ਕੇ ਅਤੇ ਪਹਾੜੀ ਰਾਜਿਆਂ ਨੇ ਗੀਤਾ ਅਤੇ ਗਊ ਦੀ ਜਾਮਨੀ ਦੇ ਕੇ ਕਿਹਾ ਕਿ ਤੁਸੀਂ ਕਿਲਾ ਖਾਲੀ ਕਰ ਦਿਓ, ਅਸੀਂ ਤੁਹਾਨੂੰ ਕੋਈ ਨੁਕਸਾਨ ਨਹੀਂ ਪਹੁੰਚਾਵਾਂਗੇ। ਪਰ ਤੁਸੀਂ ਤਾਂ ਕੁਰਾਨ ਸ਼ਰੀਫ ਦੀਆਂ ਧੱਜੀਆਂ ਉਡਾ ਦਿਤੀਆਂ, ਤੁਹਾਡੇ ਨਾਲੋਂ ਵੱਡਾ ਕਾਫਰ ਕੌਣ ਹੈ ਜਿਸ ਨੇ ਧਰਮ ਗ੍ਰੰਥ ਦੀ ਜਾਮਨੀ ਦੇ ਕੇ ਆਪ ਹੀ ਨਹੀਂ ਮੰਨਿਆ? ਅਸਾਨੂੰ ਵੀ ਐਸੇ ਕਾਫਰਾਂ ਦੇ ਸਮੂੰਹ ਵਿਚ ਦਾਖਲ ਕਰਕੇ ਸ਼ਰ੍ਹਾ ਮਨਾ ਰਹੇ ਹੋਂ। ਯਾਦ ਰੱਖੋ ਜਿਸ ਨੇ ਪੈਗੰਬਰ ਦੇ ਰਾਹੀਂ ਆਏ ਅੱਲਾਹ ਦੇ ਕਲਾਮਾਂ ਨੂੰ ਨਹੀਂ ਮੰਨਿਆ, ਉਸ ਕਾਫਰ ਨੂੰ ਦਰਗਾਹ ਵਿਚ ਥਾਂ ਨਹੀਂ ਮਿਲੇਗੀ, ਨਰਕਾਂ ਵਿਚ ਸੁਟਿਆ ਜਾਵੇਗਾ, ਅਤੇ ਉਥੇ ਦੁਖ ਸਹਿਣੇ ਪੈਣਗੇ -

***ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥***
***ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥***

***ਪੰਨਾ - 1383***

ਇਸ ਸੰਸਾਰ ਤੇ ਕੋਈ ਸਦਾ ਨਹੀਂ ਰਿਹਾ। ਜੇ ਤੁਸੀਂ ਆਪਣੇ ਹੀ ਇਤਿਹਾਸ ਨੂੰ ਧਿਆਨ ਨਾਲ ਵਾਚੋਂ, ਤੁਸੀਂ ਦੇਖੋਂਗੇ ਕਿ ਤੁਹਾਡੇ ਹੀ ਪਿਤਾ-ਪਿਤਾਮਾ ਕਿਥੇ ਚਲੇ ਗਏ, ਅਕਬਰ ਦਾ ਵੱਡਾ ਨਾਉਂ ਸੀ, ਦੀਨਦਾਰ ਸੀ, ਅਸਾਡੇ ਪਿਤਾ ਜੀ ਦਸਦੇ ਸਨ ਕਿ ਉਹ ਭਰਮਾਂ ਤੋਂ ਨਿਆਰਾ ਹੋ ਕੇ ਗੁਰੂ ਅਮਰਦਾਸ ਜੀ ਪਾਸ ਅਸ਼ੀਰਵਾਦ ਲੈਣ ਆਇਆ ਅਤੇ ਪੰਗਤ ਵਿਚ ਬੈਠ ਕੇ ਸਾਧਾਰਣ ਯਾਤਰੂਆਂ ਵਾਂਗੂੰ ਲੰਗਰ ਛਕਿਆ। ਉਸ ਦੇ ਰਾਜ ਸਮੇਂ ਕੀ ਹਿੰਦੂ, ਕੀ ਮੁਸਲਮਾਨ, ਕੀ ਕਾਫਰ ਸਭ ਇਨਸਾਨ ਗਿਣੇ ਜਾਂਦੇ ਸਨ। ਕਿਸੇ ਨਾਲ ਵਿਤਕਰਾ ਨਹੀਂ ਸੀ ਹੁੰਦਾ। ਤੁਸੀਂ ਤਾਂ ਉਸ ਜਗਦੀ ਜੋਤ ਨੂੰ ਬੁਝਾਉਣ

ਦਾ ਜਤਨ ਕਰ ਰਹੇ ਹੋਂ ਜੋ ਇਹ ਦਸਦੀ ਹੈ ਕਿ ਇਨਸਾਨ ਇਨਸਾਨ ਹੀ ਹੈ, ਉਸ ਨੂੰ ਮਜ਼ਹਬਾਂ ਦੀ ਰੰਗਤ ਵਿਚ ਵੰਡਿਆ ਨਹੀਂ ਜਾ ਸਕਦਾ। ਭਾਵੇਂ ਹਿੰਦੂ ਹੈ, ਭਾਵੇਂ ਮੁਸਲਮਾਨ ਹੈ ਸਭ ਦਾ ਜੀਅ ਸ੍ਵੈਮਾਨ ਨਾਲ ਜੀਉਣ ਨੂੰ ਲੋਚਦਾ ਹੈ। ਬੜੀ ਦੇਰ ਪਿਛੋਂ ਸੁਤੰਤਰ ਜੀਵਨ ਮਿਲਿਆ ਹੈ। ਜੇ ਉਸਦੀ ਸੁਤੰਤਰਤਾ ਖੋਹ ਲਈ ਜਾਵੇ ਤਾਂ ਅੱਲਾਹ ਤਾਲਾਹ ਕਿੰਨਾ ਕੁ ਨਰਾਜ਼ ਹੁੰਦਾ ਹੋਵੇਗਾ ਇਸ ਦਾ ਤੁਹਾਨੂੰ ਵਾਰ-ਏ-ਗਾਹ ਖੁਦਾ ਵਿਚ ਜਾ ਕੇ ਪਤਾ ਲੱਗੇਗਾ। ਉਥੇ ਜਦੋਂ ਸਜ਼ਾਵਾਂ ਭੁਗਤੋਂਗੇ, ਉਥੇ ਫੇਰ ਰੋਣ ਕੁਰਲਾਉਣ ਤੋਂ ਸਿਵਾਏ ਕੁਛ ਨਹੀਂ ਮਿਲਣਾ। ਤੁਸੀਂ ਸਾਡੇ ਪਿਤਾ ਜੀ ਨੂੰ ਸਮਝ ਹੀ ਨਹੀਂ ਸਕੇ, ਉਹ ਕਹਿੰਦੇ ਹਨ ਚਾਹੇ ਕੋਈ ਰਾਫਜ਼ੀ ਹੈ, ਚਾਹੇ ਸੰਨਿਆਸੀ ਹੈ, ਜੋਗੀ ਹੈ, ਪੀਰ ਹੈ, ਆਲਮ ਹੈ, ਉਲਮਾ ਹੈ ਚਾਹੇ ਕੁਝ ਵੀ ਹੈ, ਹੈ ਤਾਂ ਉਹ ਇਨਸਾਨ ਹੀ ਨਾ। ਸਭ ਦੇ ਸਰੀਰਾਂ ਨੂੰ ਪੰਜ ਤੱਤਾਂ ਨਾਲ ਬਣਾਇਆ ਹੈ, ਓਹੀ ਅੱਖਾਂ ਹਨ ਜਿਨ੍ਹਾਂ ਰਾਹੀਂ ਹਰ ਬੰਦਾ ਦੇਖਦਾ ਹੈ, ਓਹੋ ਜਿਹੇ ਹੀ ਸਭ ਦੇ ਕੰਨ ਹਨ, ਓਹੋ ਜਿਹੇ ਹੀ ਉਨ੍ਹਾਂ ਦੇ ਬੋਲ ਹਨ, ਓਹੀ ਸਰੀਰ ਦੇ ਸੁਭਾਅ ਹਨ। ਕਿਸੇ ਵਿਚ ਨਫਜ਼ ਜ਼ਿਆਦਾ ਹੈ, ਕੋਈ ਨਫਜ਼ ਤੋਂ ਪਰਹੇਜ਼ਗਾਰ ਹੈ। ਸਾਰਿਆਂ ਦਾ ਇਕੋ ਸਰੂਪ ਹੈ; ਇਨਸਾਨ ਕਿਵੇਂ ਵੰਡਿਆ ਜਾਵੇਗਾ? ਸਾਡੇ ਪਿਤਾ ਜੀ ਇਨਸਾਨ ਨੂੰ ਮਜ਼ਹਬਾਂ ਵਿਚ ਪਾ ਕੇ ਵੰਡਣ ਨੂੰ ਅਗਿਆਨਤਾ ਦਸਦੇ ਹਨ। ਜਿੰਨਾ ਆਦਰ ਹਿੰਦੂ ਮੰਦਰਾਂ ਨੂੰ, ਦੇਹੁਰੇ ਨੂੰ, ਸ਼ਿਵ ਮੰਦਰ ਨੂੰ, ਠਾਕੁਰ ਦੁਆਰੇ ਨੂੰ ਦਿੰਦੇ ਹਨ, ਓਨਾਂ ਹੀ ਆਦਰ ਮਸਜਿਦ ਨੂੰ ਦਿੰਦੇ ਹਨ। ਵਾਹਿਗੁਰੂ ਸਭ ਦਾ ਇਕੋ ਹੀ ਹੈ ਕੋਈ ਉਸ ਨੂੰ ਅੱਲਾਹ ਕਹਿੰਦਾ ਹੈ, ਕੋਈ ਰਾਮ ਕਹਿੰਦਾ ਹੈ, ਕੋਈ ਰਹੀਮ ਕਹਿੰਦਾ ਹੈ, ਸਾਰੇ ਹੀ ਇਕ ਨੂੰ ਪਿਆਰ ਕਰਦੇ ਹਨ, ਇਕ ਨੂੰ ਪਿਆਰ ਕਰਕੇ ਬੰਦਗੀ ਕਰਦੇ ਹਨ, ਇਕੋ ਸਰੂਪ ਸਾਰੇ ਸੰਸਾਰ ਵਿਚ ਪਰੀਪੂਰਨ ਹੈ। ਇਕੋ ਜੋਤ ਸਾਰਿਆਂ ਨੂੰ ਸੱਤਾ ਦੇ ਕੇ ਕਰਮ ਕਰਾ ਰਹੀ ਹੈ। ਤੁਸੀਂ ਇਹ ਤਾਂ ਦੱਸੋ ਕਿ ਅਸਾਡੇ ਤੋਂ ਦੀਨ ਦੀ ਸ਼ਰ੍ਹਾ ਮਨਾ ਕੇ ਕਿਹੜਾ ਫਰਕ ਤੁਸੀਂ ਪਾ ਸਕਦੇ ਹੋਂ? ਅੰਮ੍ਰਿਤ ਵੇਲੇ ਅਸੀਂ ਉਠ ਬੈਠਦੇ ਹਾਂ, ਆਪਣੇ ਸਰੀਰ ਨੂੰ ਜਲ ਨਾਲ ਪਾਕ ਕਰਦੇ ਹਾਂ, ਫੇਰ ਸਾਰਿਆਂ ਦੇ ਰਾਜ਼ਕ ਪਿਆਰੇ ਅੱਲਾਹ ਦਾ ਧਿਆਨ ਧਰਦੇ ਹਾਂ, ਉਸ ਦਾ ਨਾਮ ਜਪਦੇ ਹਾਂ, ਸੰਸਾਰ ਨੂੰ ਅਸੀਂ ਉਸ ਦਾ ਰੂਪ ਜਾਣ ਕੇ ਪਿਆਰ ਕਰਦੇ ਹਾਂ ਕਿਉਂਕਿ ਸਾਨੂੰ ਸੋਝੀ ਦਿਤੀ ਗਈ ਹੈ ਕਿ ਇਹ ਸਾਰੀ ਸ੍ਰਿਸ਼ਟੀ ਇਕ ਨੂਰ ਤੋਂ ਹੋਂਦ ਵਿਚ ਆਈ ਹੈ। ਗੁਰਬਾਣੀ ਅਸਾਨੂੰ ਬਾਰ-ਬਾਰ ਸਮਝਾਉਂਦੀ ਹੈ ਕਿ ਦੇਖਿਓ ਕਿਤੇ ਭੁੱਲ ਨਾ ਜਾਇਓ, ਖਾਲਕ ਖਲਕਤ ਵਿਚ ਹੈ ਉਹ ਹਰ ਥਾਂ ਹਰ ਚੰਗੇ ਮੰਦੇ ਬੰਦੇ ਦੇ ਅੰਦਰ ਪਰੀਪੂਰਨ ਹੈ, ਹਰੇਕ ਦੇ ਅੰਦਰ ਦਸਵੇਂ ਦੁਆਰ ਵਿਚ ਉਸ ਦਾ ਵਾਸਾ ਹੈ। ਦੇਖੋ ਨਾ ਤੁਸੀਂ, ਇਕੋ ਮਾਟੀ ਦੇ ਘੁਮਿਆਰ ਕਿੰਨੇ ਭਾਂਡੇ ਬਣਾ ਦਿੰਦਾ ਹੈ, ਭਾਂਡਿਆਂ ਵਿਚ ਅਨੇਕ ਕਿਸਮ ਦੀਆਂ ਵਸਤਾਂ ਰੱਖੀਆਂ ਹਨ, ਜਿਹੋ ਜਿਹੀ ਕਿਸੇ ਵਿਚ ਵਸਤ ਪਈ ਹੋਈ ਹੈ ਓਹੋ ਜਿਹੀ ਨਿਕਲਦੀ ਹੈ ਪਰ ਮਿੱਟੀ ਤਾਂ ਇਕ ਹੀ ਹੋਈ ਨਾ। ਮੁਕਦੀ ਗੱਲ ਤੁਹਾਡੇ ਵਿਚ ਵੀ ਤੇ ਸਾਡੇ ਵਿਚ ਹੀ ਇਕੋ ਅਲਾਹ ਦੀ ਜੋਤ ਹੈ ਅਤੇ ਉਸ ਦਾ ਕੀਤਾ ਹੋਇਆ ਹੀ ਉਸ ਦੇ ਹੁਕਮ ਅਨੁਸਾਰ ਹੋ ਰਿਹਾ ਅਸੀਂ ਮੰਨਦੇ ਹਾਂ। ਜਿਸਨੇ ਹੁਕਮ ਨੂੰ ਪਛਾਣ ਲਿਆ ਉਸ ਨੂੰ ਇਨਸਾਨ ਕਿਹਾ ਜਾ ਸਕਦਾ ਹੈ। ਜਦੋਂ ਤਕ ਮੁਰਸ਼ਦੇ ਕਾਮਲ ਦੇ ਲੜ ਨਹੀਂ ਲਗਦਾ ਉਦੋਂ ਤਕ ਅੱਲਾਹ ਨੂੰ ਦੇਖਣ ਵਾਲੀ ਪਾਕ ਅੱਖ ਨਹੀਂ ਖੁਲ੍ਹਿਆ ਕਰਦੀ। ਨਵਾਬ ਸਾਹਿਬ! ਇਹ ਸਾਡੀ ਸਮਝ ਵਿਚ ਨਹੀਂ ਆ ਰਿਹਾ ਕਿ ਤੁਸੀਂ ਕਿਸ ਸ਼ਰ੍ਹਾ ਦੀ ਗੱਲ ਕਰ

ਰਹੇ ਹੋਂ, ਤੁਸੀਂ ਨਾ ਹੀ ਕੁਰਾਨ ਸ਼ਰੀਫ ਨੂੰ ਮੰਨਦੇ ਹੋਂ, ਨਾ ਹੀ ਉਸ ਦੇ ਵਿਚ ਦਿਤੀਆਂ ਹਦਾਇਤਾਂ ਨੂੰ ਮੰਨਦੇ ਹੋਂ, ਤੁਹਾਡਾ ਕਾਨੂੰਨ ਕਿਹੋ ਜਿਹਾ ਹੈ ਜੋ ਬੇਕਸੂਰਾਂ ਨੂੰ ਮਾਰਨ ਤੇ ਤੁਲਿਆ ਹੋਇਆ ਹੈ। ਤੁਸੀਂ ਇਹ ਗੱਲ ਤਾਂ ਦਸੋ ਸਾਡੇ ਪਿਤਾ ਜੀ ਨੇ, ਸਾਡੀਆਂ ਮਾਤਾਵਾਂ ਨੇ, ਸਾਡੇ ਭਰਾਵਾਂ ਨੇ ਕੀ ਕਸੂਰ ਕੀਤਾ ਹੈ? ਸਾਨੂੰ ਬੰਦੀ ਬਣਾ ਕੇ ਬੇ ਸਿਰ ਪੈਰ ਦੀਆਂ ਗੱਲਾਂ ਤੁਸੀਂ ਕਰ ਰਹੇ ਹੋਂ। ਇਸ ਸਭਾ ਵਿਚ ਸਾਨੂੰ ਕੋਈ ਸੱਚ ਬੋਲਣ ਵਾਲਾ ਨਹੀਂ ਨਜ਼ਰ ਆ ਰਿਹਾ। ਸਾਰੇ ਦ੍ਰੋਗ-ਗੋ (ਝੂਠੇ) ਹੀ ਇਕੱਠੇ ਹੋ ਕੇ ਬੈਠੇ ਹੋਂ। ਬੇਇਨਸਾਫੀ ਤੇ ਤੁਲੇ ਹੋਏ ਹੋਂ, ਤੁਸੀਂ ਸਾਨੂੰ ਕਹਿੰਦੇ ਹੋ ਝੁਕ ਕੇ ਸਲਾਮ ਕਰੋ, ਨਵਾਬ ਸਾਹਿਬ! ਸੱਚ ਨੂੰ ਝੁਕਿਆ ਜਾਂਦਾ ਹੈ, ਝੂਠ ਨੂੰ ਕੋਈ ਨਹੀਂ ਝੁਕਦਾ। ਝੁਕਣਾ ਉਹ ਹੁੰਦਾ ਹੈ ਜੋ ਅੰਦਰੋਂ ਝੁਕਿਆ ਜਾਵੇ। ਸਾਡੇ ਗੁਰੂ ਫੁਰਮਾਨ ਕਰਦੇ ਹਨ ਕਿ ਸੀਸ ਝੁਕਾਉਣ ਨਾਲ ਕੁਝ ਨਹੀਂ ਹੁੰਦਾ ਜਦੋਂ ਤਕ ਅੰਦਰ ਸਾਥ ਨਾ ਦੇਵੇ। ਇਹ ਸਾਰੇ ਭਾਵ ਗੁਰੂ ਮਹਾਰਾਜ ਜੀ ਦੀ ਲਿਖਤ ਵਿਚ ਪ੍ਰਗਟ ਹੁੰਦੇ ਹਨ-

*ਕੋਊ ਭਇਓ ਮੁੰਡੀਆ ਸੰਨਿਆਸੀ, ਕੋਊ ਜੋਗੀ ਭਇਓ*
*ਕੋਈ ਬ੍ਰਹਮਚਾਰੀ ਕੋਊ ਜਤੀਅਨੁ ਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ,*
*ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,*
*ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥*
*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਐ ਕੁਰਾਨ ਓਈ,*
*ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥* *ਅਕਾਲ ਉਸਤਤਿ*

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨ ਕਛੁ ਪੋਚ ਕੁੰਭਾਰੈ॥*
*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ।।*

*ਪੰਨਾ - 1350*

ਇਸ ਉਤਰ ਦਾ ਨਵਾਬ ਪਾਸ ਕੋਈ ਜਵਾਬ ਨਹੀਂ ਸੀ ਅਤੇ ਨਾ ਹੀ ਦੁਸ਼ਟ ਚੌਂਕੜੀ ਕੋਲ ਕੋਈ ਜਵਾਬ ਸੀ। ਉਨ੍ਹਾਂ ਨੂੰ ਇਕ ਮਿੱਠੀ ਪਰ ਸੱਚੀ ਝਾੜ ਛੋਟੇ ਬਾਲਕਾਂ ਨੇ ਪਾਈ। ਉਨ੍ਹਾਂ ਦੇ ਅੰਦਰ ਕੁਝ ਥਰਥਰਾਹਟ ਹੋਈ ਪਰ ਪਾਪ ਕਰ ਕਰ ਕੇ ਅੰਦਰ ਐਨਾ ਪੱਕ ਗਿਆ ਸੀ, ਪਥਰਾਅ ਗਿਆ ਸੀ ਕਿ ਥੋੜ੍ਹੀ ਬਹੁਤੀ ਰੋਸ਼ਨੀ ਨਾਲ ਉਨ੍ਹਾਂ ਨੂੰ ਜਾਗ ਨਹੀਂ ਸੀ ਆ ਸਕਦੀ। ਉਹ ਲਾ-ਇਲਾਜ ਬੰਦੇ ਸਨ, ਉਨ੍ਹਾਂ ਦਾ ਇਕੋ ਇਲਾਜ ਸੀ ਕਿ ਉਨ੍ਹਾਂ ਦੇ ਜੀਵ ਆਤਮਾ ਨੂੰ ਇਸ ਸਰੀਰ ਵਿਚੋਂ ਛੁਡਾ ਕੇ ਗਲੀਜ਼ ਹੋਏ ਹੋਏ ਸਰੀਰ ਨੂੰ ਖਤਮ ਕਰਨਾ ਹੀ ਸੀ। ਜੇ ਕੈਂਸਰ ਹੋ ਜਾਵੇ ਤਾਂ ਡਾਕਟਰ ਦੂਰ-ਦੂਰ ਤਕ ਮਾਸ ਕੱਟ ਦਿੰਦੇ ਹਨ, ਜਿਥੇ ਤਕ ਉਨ੍ਹਾਂ ਨੂੰ ਸ਼ੱਕ ਹੁੰਦਾ ਹੈ ਕਿ ਉਸਦੀਆਂ ਜੜ੍ਹਾਂ ਫੈਲ ਗਈਆਂ ਹਨ। ਸਾਰੀ ਕਚਹਿਰੀ ਹੈਰਾਨ ਸੀ, ਬਹੁਤ ਬਚਨ ਹੋਏ, ਸਵਾਲ ਜਵਾਬ ਹੋਏ, ਅਖੀਰ ਉਨ੍ਹਾਂ ਨੂੰ ਮਾਤਾ ਗੁਜਰੀ ਜੀ ਪਾਸ ਵਾਪਸ ਭੇਜ ਦਿਤਾ। ਪਿਛੋਂ ਸਲਾਹ ਹੋਈ ਕਿ ਜਦੋਂ ਤਕ ਇਹ ਮਾਤਾ ਦੇ ਪਾਸ ਹਨ, ਮਾਤਾ ਨੇ ਇਨ੍ਹਾਂ ਨੂੰ ਦਲੇਰੀ ਤੇ ਦ੍ਰਿੜ੍ਹਤਾ ਦਿੰਦੀ ਰਹਿਣਾ ਹੈ, ਇਨ੍ਹਾਂ ਨੂੰ ਮਾਤਾ ਦੇ ਪਾਸੋਂ ਵੱਖ ਕਰ ਦਿਤਾ ਜਾਵੇ। ਸਾਹਿਬਜ਼ਾਦਾ ਜ਼ੋਰਾਵਾਰ ਸਿੰਘ ਤੇ ਫਤਹਿ ਸਿੰਘ ਠੰਢੇ ਬੁਰਜ਼ ਦੀ ਪੌੜੀ ਚੜ੍ਹ ਰਹੇ ਹਨ। ਮਾਤਾ ਜੀ ਪਹਿਲਾਂ ਹੀ ਇੰਤਜ਼ਾਰ ਕਰ ਰਹੇ ਸਨ। ਦੋਹਾਂ ਬੱਚਿਆਂ ਨੂੰ ਘੁੱਟ ਕੇ ਛਾਤੀ ਨਾਲ ਲਾਇਆ ਅਤੇ ਕਿਹਾ ਮੇਰੇ ਲਾਲ! ਮੈਨੂੰ ਤੁਸੀਂ ਪ੍ਰਸੰਨ ਚਿੱਤ ਨਜ਼ਰ ਆ ਰਹੇ ਹੋਂ। ਤੁਸੀਂ ਪੂਰੇ ਯੋਗੀ ਹੋਂ, ਜਿਨ੍ਹਾਂ ਨੇ ਹਾਨ ਤੇ ਲਾਭ, ਸੁਖ ਤੇ ਦੁਖ, ਨਿੰਦਿਆ ਤੇ ਉਸਤਤ, ਆਸਾ ਤੇ ਨਿਰਾਸਾ ਨੂੰ ਸਮ ਜਾਣ ਲਿਆ ਹੋਇਆ ਹੈ। ਤੁਹਾਡੇ ਪਿਤਾ ਜੀ ਨੇ ਤੁਹਾਨੂੰ ਰੂਹਾਨੀ ਸੂਝ ਬਖਸ਼ੀ ਹੈ। ਮੈਨੂੰ ਲਗਦਾ ਹੈ ਕਿ ਇਨ੍ਹਾਂ ਜ਼ਾਲਮਾਂ ਨੇ ਤੁਹਾਡੇ ਨਾਲ ਜ਼ਰੂਰ ਬਦਸਲੂਕੀ ਕੀਤੀ ਹੋਵੇਗੀ ਪਰ ਤੁਸੀਂ ਸਮਬਿਰਤੀ ਰੱਖ ਕੇ ਦੁਖ ਸੁਖ ਤੋਂ ਪਾਰ ਹੋਏ ਹੋਏ ਹੋਂ। ਮੇਰੇ ਲਾਲ! ਦੱਸੋ ਤਾਂ ਸਹੀ, ਕੀ ਹੋਇਆ? ਉਸ ਵੇਲੇ ਵਾਰੀ ਵਾਰੀ ਕਦੇ ਫਤਹਿ ਸਿੰਘ ਅਤੇ ਕਦੇ ਜ਼ੋਰਵਾਰ ਸਿੰਘ ਦਸਦੇ ਹਨ ਕਿ ਮਾਤਾ ਜੀ! ਉਹ ਸਾਨੂੰ ਇਸਲਾਮ ਦੀ ਸ਼ਰ੍ਹਾ ਵਿਚ ਲਿਆਉਣਾ ਚਾਹੁੰਦੇ ਸਨ। ਉਪਰ ਲਿਖੇ ਜਾ ਚੁਕੇ ਉਤਰਾਂ ਨੂੰ ਫੇਰ ਦੁਹਰਾਇਆ ਗਿਆ। ਮਾਤਾ ਜੀ ਬਹੁਤ ਪ੍ਰਸੰਨ ਹੋਏ, ਕਹਿਣ ਲੱਗੇ ਬੇਟਾ! ਸਰੀਰ ਛਿਨ ਭੰਗਰ ਹੈ, ਜੋ ਉਪਜਿਆ ਹੈ ਬਿਨਸ ਜਾਣਾ ਹੈ ਪਰ ਸਚਾਈ ਨੇ ਸਦਾ ਆਦਮੀ ਦੇ ਨਾਲ ਜਾਣਾ ਹੈ। ਮੌਤ ਤੋਂ ਡਰ ਕੇ ਆਪਣੇ ਨਿਸ਼ਚੇ ਬਦਲ ਲੈਣਾ ਕਾਇਰਤਾ ਹੈ। ਜੋ ਇਥੇ ਜਸ ਖੱਟ ਕੇ ਜਾਂਦੇ ਹਨ ਉਨ੍ਹਾਂ ਦੀ ਯਾਦ ਸਦਾ ਹੀ ਬਣੀ ਰਹਿੰਦੀ ਹੈ। ਉਹ ਰੋਸ਼ਨ ਮੁਨਾਰਾ ਬਣ ਕੇ ਭੁੱਲੇ ਭਟਕੇ, ਬੇਵਸ ਹੋਇਆਂ ਹੋਇਆਂ ਨੂੰ ਰਸਤਾ ਦਿਖਾਉਂਦੀ ਹੈ। ਅਜ ਕੁਝ ਛਕਣ ਨੂੰ ਨਹੀਂ ਸੀ ਮਿਲਿਆ, ਬੱਚੇ ਕੋਈ ਉਲਾਂਭਾ ਨਹੀਂ ਸੀ ਦੇ ਰਹੇ ਪਰ ਅੱਖ ਬਚਾ ਕੇ ਇਕ ਪ੍ਰੇਮੀ ਕੁਝ ਦੁਧ ਦੇ ਗਿਆ ਸੀ। ਦੋਹਾਂ ਸਾਹਿਬਜ਼ਾਦਿਆਂ ਨੇ ਘੁੱਟ ਘੁੱਟ ਪੀਤਾ। ਵਾਹਿਗੁਰੂ ਦਾ ਸ਼ੁਕਰ ਕਰਿਆ ਕਿ ਤੂੰ ਸਾਰਿਆਂ ਦਾ ਦਾਤਾ ਹੈਂ ਜਿਵੇਂ ਕਿ -

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***

***ਪੰਨਾ - 2***

ਸਾਹਿਬਜ਼ਾਦਿਆਂ ਨੇ ਦਸਿਆ ਕਿ ਮਾਤਾ ਜੀ! ਉਨ੍ਹਾਂ ਨੇ ਕਿਹਾ ਕਿ ਤੁਹਾਡਾ ਪਿਤਾ ਸ਼ਹੀਦ ਹੋ ਚੁਕਿਆ ਹੈ, ਉਨ੍ਹਾਂ ਨੇ ਵੱਡੇ ਵੀਰਾਂ ਬਾਰੇ ਵੀ ਦਸਿਆ ਕਿ ਉਨ੍ਹਾਂ ਨੂੰ ਸਾਡੀਆਂ ਫੌਜਾਂ ਨੇ ਮੈਦਾਨੇ ਜੰਗ ਵਿਚ ਲੀਰੋ ਲੀਰ ਕਰਕੇ ਸੁੱਟ ਦਿਤਾ

ਹੈ। ਅਸੀਂ ਕਿਹਾ ਕਿ ਉਹ ਕਸ਼ਤਰੀ ਧਰਮ ਦੀ ਪਾਲਨਾ ਕਰਦੇ ਹੋਏ ਸਚਖੰਡ ਵਿਚ ਨਿਵਾਸ ਕਰ ਗਏ ਹਨ। ਇਹ ਨਾ ਕਹੋ ਕਿ ਮਾਰੇ ਗਏ ਹਨ। ਦੁਸ਼ਟ ਬੰਦੇ ਮਰਿਆ ਕਰਦੇ ਹਨ, ਸੰਤ ਸਦਾ ਹੀ ਜਿਉਂਦੇ ਹਨ। ਉਨ੍ਹਾਂ ਨੇ ਆਪਣੇ ਸਰੂਪ ਨੂੰ ਪਹਿਚਾਣ ਲਿਆ ਹੁੰਦਾ ਹੈ। ਆਤਮਾ ਨਾ ਕਦੇ ਮਰਦੀ ਹੈ, ਨਾ ਜੰਮਦੀ ਹੈ, ਨਾ ਕਿਤੋਂ ਆਉਂਦੀ ਹੈ, ਨਾ ਕਿਤੇ ਜਾਂਦੀ ਹੈ ਇਹ ਤਾਂ ਇਕ ਖੇਲ੍ਹ ਹੋ ਰਿਹਾ ਹੈ। ਮਾਤਾ ਜੀ ਨੇ ਵੀ ਸਾਹਿਬਜ਼ਾਦਿਆਂ ਤੋਂ ਸੁਣਿਆ ਕਿ ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਕਈ ਵਾਰੀ ਮਨ ਵਿਚ ਖਿਆਲ ਆਇਆ ਕਿ ਜੇ ਅਸੀਂ ਗੁਰੂ ਮਹਾਰਾਜ ਨੂੰ ਕਿਲਾ ਖਾਲੀ ਕਰਨ ਵਾਸਤੇ ਨਾ ਕਹਿੰਦੇ ਤਾਂ ਇਹ ਬਿਪਤਾ, ਹੱਦ ਦੀ ਪਰੇਸ਼ਾਨੀ ਭੋਗਣੀ ਨਾ ਪੈਂਦੀ। ਅਜੇ ਬਚਨ ਕਰ ਹੀ ਰਹੇ ਸਨ ਕਿ ਸਿਪਾਹੀ ਆਏ, ਸਾਹਿਬਜ਼ਾਦਿਆਂ ਨੂੰ ਮਾਤਾ ਗੁਜਰੀ ਜੀ ਤੋਂ ਵਖਰੇ ਕਰ ਦਿਤਾ। ਮਾਤਾ ਜੀ ਨੇ ਉਨ੍ਹਾਂ ਨੂੰ ਜਾਂਦਿਆਂ ਨੂੰ ਕਿਹਾ ਕਿ ਤੁਸੀਂ ਆਪਣੇ ਪੜ-ਪੜਦਾਦਾ ਗੁਰੂ ਅਰਜਨ ਪਾਤਸ਼ਾਹ ਦੀ ਸ਼ਹੀਦੀ ਯਾਦ ਰਖਣੀ ਅਤੇ ਆਪਣੇ ਦਾਦਾ ਜੀ ਦਾ ਵਿਰਤਾਂਤ ਜੋ ਦਿੱਲੀ ਵਿਚ ਹੋਇਆ, ਸਦਾ ਹੀ ਯਾਦ ਰਖਣਾ ਹੈ। ਆਪਣੀ ਕੁਲ ਦੀ ਰੀਤ ਹੈ, ਸੀਸ ਜਾਂਦਾ ਹੈ ਤਾਂ ਜਾਣ ਦੇਵੋ ਪਰ ਮੌਤ ਤੋਂ ਡਰ ਕੇ ਆਪਣੀ ਕੁਲ ਨੂੰ ਦਾਗ ਨਹੀਂ ਲਗਣ ਦੇਣਾ। ਸ਼ਹੀਦ ਭਾਵੇਂ ਹੋ ਜਾਵੋ ਪਰ ਮਾਤਾ ਦੀ ਕੁਖ ਨੂੰ ਦਾਗ ਨਾ ਲੱਗੇ। ਪਿਤਾ ਦੀ ਚਾਦਰ ਤੇ ਇਕ ਸਿਆਹੀ ਦਾ ਧੱਬਾ ਵੀ ਨਜ਼ਰ ਨਾ ਆਵੇ।

ਉਹ ਸਾਹਿਬਜ਼ਾਦਿਆਂ ਨੂੰ ਲੈ ਜਾਂਦੇ ਹਨ। ਦੂਸਰੇ ਦਿਨ ਫੇਰ ਪੇਸ਼ੀ ਹੁੰਦੀ ਹੈ। ਅੱਜ ਬਹੁਤ ਇਕੱਠ ਹੋਇਆ ਹੋਇਆ ਹੈ ਅਤੇ ਬੱਚਿਆਂ ਬਾਰੇ ਫੈਸਲਾ ਸੁਣਨ ਬਹੁਤ ਖਲਕਤ ਆਈ ਹੋਈ ਹੈ। ਬਹੁਤੇ ਅੰਦਰੋਂ ਰੋਂਦੇ ਹਨ, ਪਰ ਬਾਹਰੋਂ ਦਿਸਣ ਨਹੀਂ ਦਿੰਦੇ। ਅੱਜ ਫੇਰ ਕਲ੍ਹ ਵਾਲਾ ਸਲਾਮ ਕਰਨ ਦਾ ਹੁਕਮ ਹੋਇਆ, ਆਪ ਨੇ ਕਿਹਾ ਅਸੀਂ ਪ੍ਰਭੂ ਦੇ ਰੰਗ ਵਿਚ ਰੱਤਿਆਂ ਦੀ ਧੂੜ ਮਸਤਕ ਨੂੰ ਲਾ ਸਕਦੇ ਹਾਂ, ਅਸੀਂ ਲੋਚਦੇ ਹਾਂ ਕਿ ਐਸੇ ਪਿਆਰਿਆਂ ਦੀ ਧੂੜ ਸਾਨੂੰ ਮਿਲੇ। ਨਿਵਣਾ ਤਾਂ ਇਕ ਪਾਸੇ ਰਿਹਾ ਅਸੀਂ ਤਾਂ ਝੂਠੇ ਬੰਦਿਆਂ ਦਾ ਦਰਸ਼ਨ ਵੀ ਨਹੀਂ ਕਰਨਾ ਚਾਹੁੰਦੇ। ਸਾਡੇ ਪਿਤਾ ਜੀ ਸਭ ਕੁਝ ਜਾਣਦੇ ਸਨ ਕਿ ਤੁਸੀਂ ਇਕ ਥਾਲ ਵਿਚ ਗੀਤਾ ਤੇ ਗਊ ਦੀ ਪਵਿੱਤਰ ਪੋਥੀ ਰੱਖ ਕੇ ਅਤੇ ਦੂਜੇ ਥਾਲ ਵਿਚ ਕੁਰਾਨ ਸ਼ਰੀਫ ਦੀ ਪਵਿੱਤਰ ਪੋਥੀ ਰੱਖ ਕੇ ਇਕ ਦਗਾ ਕਰ ਰਹੇ ਹੋਂ, ਛਲ ਕਰ ਰਹੇ ਹੋਂ, ਪਰ ਸਾਡੇ ਪਿਤਾ ਨੇ ਇਹ ਗੱਲ ਸਪਸ਼ਟ ਕੀਤੀ ਕਿ ਜੇ ਅਸੀਂ ਕੁਰਾਨ ਦੀ ਪਵਿੱਤਰ ਪੋਥੀ ਦੀ ਆਨ ਨਹੀਂ ਰਖਦੇ, ਗੀਤਾ ਦੀ ਆਨ ਨਹੀਂ ਰਖਦੇ ਤਾਂ ਕੌਣ ਰਖੇਗਾ। ਤੁਹਾਡੇ ਧਰਮ ਨੂੰ ਕਿੱਡੀ ਵੱਡੀ ਮਹੱਤਤਾ ਦਿਤੀ ਪਰ ਤੁਸੀਂ ਦ੍ਰੋਗ-ਗੋ (ਝੂਠੇ) ਹੋਂ। ਪਹਿਲੇ ਵਾਲਾ ਹੀ ਸਵਾਲ ਫੇਰ ਦੁਹਰਾਇਆ ਗਿਆ। ਸਾਹਿਬਜ਼ਾਦਿਆਂ ਨੇ ਫੇਰ ਆਪਣੇ ਵਿਚਾਰ ਦੁਹਰਾਏ। ਸਭਾ ਵਿਚ ਅੱਜ ਮੁਗਲ, ਪਠਾਣ, ਵਜ਼ੀਰ, ਯੋਧਾ, ਜਰਨੈਲ ਵੀ ਬੈਠੇ ਸਨ ਅਤੇ ਕਚਹਿਰੀ ਤੋਂ ਬਾਹਰ ਬਹੁਤ ਭਾਰੀ ਇਕੱਠ ਸੀ। ਇਸ ਸਭਾ ਵਿਚ ਹਿੰਦੂ ਵੀ ਸਨ, ਖਤਰੀ ਵੀ ਸਨ, ਵਣਜ ਵਪਾਰ ਕਰਨ ਵਾਲੇ ਬਾਣੀਏ ਵੀ ਸਨ ਅਤੇ ਸ਼ਹਿਰ ਦੇ ਬਹੁਤ ਸਾਰੇ ਵਾਸੀ ਸਨ। ਬਹੁਤ ਸਾਰੇ ਬੈਠੇ ਸਨ, ਬਹੁਤ ਸਾਰੇ ਖੜ੍ਹੇ ਸਨ, ਮੁਰਿੰਡੇ ਵਾਲੇ ਪਠਾਣ ਵੀ ਬੈਠੇ ਹਨ। ਉਨ੍ਹਾਂ ਵਿਚ ਇਕ ਸੁੱਚਾ ਨੰਦ ਨਾਮ ਦਾ ਖਤਰੀ ਜੋ ਨਵਾਬ ਦਾ ਦੀਵਾਨ ਸੀ ਉਹ ਵੀ ਬਹੁਤ ਕ੍ਰੋਧਿਤ ਹੋਇਆ ਹੋਇਆ ਬੱਚਿਆਂ ਨੂੰ ਘੂਰ ਰਿਹਾ ਸੀ। ਇਹ ਚੰਦੂ ਦੀਵਾਨ ਦੇ

ਖਾਨਦਾਨ ਵਿਚੋਂ ਸੀ। ਨਵਾਬ ਨੇ ਕਿਹਾ ਕਿ ਬੱਚਿਓ! ਤੁਹਾਨੂੰ ਕਲ੍ਹ ਵੀ ਸਮਝਾਇਆ ਸੀ, ਤੁਸੀਂ ਤੁਰਕ ਸ਼ਰ੍ਹਾ ਨੂੰ ਮੰਨ ਜਾਓ, ਅਸੀਂ ਤੁਹਾਨੂੰ ਬਹੁਤ ਵੱਡੀ ਵਡਿਆਈ ਦੇਵਾਂਗੇ। ਤੁਹਾਡਾ ਪਾਲਣ ਪੋਸਣ ਬਹੁਤ ਅਮੀਰਾਂ ਵਾਲਾ ਕੀਤਾ ਜਾਵੇਗਾ। ਜਦੋਂ ਤੁਸੀਂ ਜਵਾਨ ਹੋਵੋਂਗੇ ਉਸ ਵੇਲੇ ਘੋੜੇ ਰੱਥ ਅਤੇ ਬੇਅੰਤ ਧਨ ਤੁਹਾਡੇ ਪਾਸ ਹੋਵੇਗਾ। ਮੈਂ ਤੁਹਾਨੂੰ ਆਪਣੇ ਨੇੜੇ ਰਖਾਂਗਾ। ਮੈਂ ਚਾਹੁੰਦਾ ਹਾਂ ਕਿ ਤੁਹਾਡਾ ਪਾਲਣ ਪੋਸਣ ਕੀਤਾ ਜਾਵੇ ਅਤੇ ਤੁਹਾਨੂੰ ਕਈ ਪਿੰਡ ਗੁਜ਼ਾਰੇ ਵਾਸਤੇ ਦੇ ਦੇਵਾਂਗਾ। ਫੌਜਾਂ ਦਾ ਜਰਨੈਲ ਬਣਾ ਦਿਤਾ ਜਾਵੇਗਾ। ਉਸ ਵੇਲੇ ਜ਼ੋਰਾਵਰ ਸਿੰਘ ਜੀ ਦੇ ਚਿਹਰੇ ਉਤੇ ਇਕ ਤਰ੍ਹਾਂ ਦਾ ਰੋਸ ਪ੍ਰਗਟ ਹੋਇਆ, ਲਾਲੀ ਦੀ ਭਾਅ ਮੁਖੜੇ ਤੇ ਛਾ ਗਈ ਅਤੇ ਨੇਤਰ ਦੇਖਣ ਤੋਂ ਪ੍ਰਤੀਤ ਹੁੰਦਾ ਸੀ ਕਿ ਉਨ੍ਹਾਂ ਦੇ ਅੰਦਰ ਇਕ ਬਹੁਤ ਵੱਡਾ Protest (ਰੋਸ) ਹੈ। ਉਸ ਵੇਲੇ ਫਤਹਿ ਸਿੰਘ ਨੇ ਕਿਹਾ ਕਿ ਭਰਾਤਾ! ਜਿਵੇਂ ਆਪਣੇ ਪਿਤਾਮਾ ਨੇ ਧਰਮ ਰਖ ਲਿਆ ਤੇ ਸੰਸਾਰ ਵਿਚ ਮਹਾਨ ਜਸ ਖੱਟਿਆ, ਤਿੰਨਾਂ ਲੋਕਾਂ ਵਿਚ ਜੈ ਜੈਕਾਰ ਹੋ ਰਹੀ ਹੈ ਆਪਾਂ ਨੂੰ ਇਸੇ ਤਰ੍ਹਾਂ ਨਾਲ ਸ਼ਹੀਦੀ ਦੇ ਦੇਣੀ ਠੀਕ ਹੈ। ਲਿਖਿਆ ਹੈ –

***ਹਮ ਤੁਮ ਕੋ ਤਿਮ ਕੀ ਬਨਿ ਆਵੈ॥***
***ਸਿਰ ਦਿਹੁ ਤੁਰਕਨਿ ਮੂਲ ਗਵਾਵੈਂ।***
***ਹਿੰਦੂ ਧਰਮ ਜਾਗ ਹੈ ਫੇਰ।***
***ਤਨ ਸਭਿ ਨਾਸ਼ਵੰਤ ਹੀ ਹੇਰਿ॥੩੬॥***
***ਦੀਨ ਬਿਖੈ ਲਜਾਵਨ ਕੇ ਹੇਤ।***

*ਕਹਯੋ ਪਿਤਾਮੇ ਕੌ ਬਹੁ ਦੇਤਿ।*
*ਧਰਮ ਧੁਰੰਧਰ ਧੀਰਜ ਧਾਰੀ।*
*ਇਨ ਕਹਿਨੇ ਪਰ ਪਨਹੀ ਮਾਰੀ॥੩੭॥*

**ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 5952**

ਫਿਰ ਕਹਿਣ ਲੱਗੇ ਕਿ ਉਨ੍ਹਾਂ ਨੇ ਧਰਮ ਦਾ ਸਾਕਾ ਕੀਤਾ, ਸੀਸ ਦੇ ਦਿਤਾ ਪਰ ਆਪਣੇ ਇਰਾਦੇ ਉਤੇ ਦ੍ਰਿੜ੍ਹ ਰਹੇ। ਇਸੇ ਤਰ੍ਹਾਂ ਨਾਲ ਆਪਾਂ ਵੀ ਸੰਸਾਰ ਵਿਚ ਦ੍ਰਿੜ੍ਹਤਾ ਨਾਲ ਇਹ ਸਾਕਾ ਕਰੀਏ। ਆਪਣਾ ਜੋ ਵੰਸ਼ ਹੈ ਸ੍ਰੀ ਰਾਮ ਚੰਦਰ ਜੀ ਮਹਾਰਾਜ ਅਤੇ ਮਾਤਾ ਸੀਤਾ ਜੀ ਦੀ ਪ੍ਰਮ ਪਵਿੱਤਰਤਾ ਤੋਂ ਚਲਿਆ ਆ ਰਿਹਾ ਹੈ, ਬੇਦੀ ਕੁਲ ਅਤੇ ਸੋਢੀ ਵੰਸ ਉਸ ਮਹਾਨ ਪਵਿੱਤਰ ਬੰਸ ਦੀਆਂ ਸ਼ਾਖਾਂ ਹਨ। ਜਿਵੇਂ ਦਰਖਤ ਦੀ ਜੜ੍ਹ ਧਰਤੀ ਵਿਚ ਰਹਿ ਜਾਂਦੀ ਹੈ, ਪਰ ਉਸ ਦੇ ਟਾਹਣੇ ਪੱਤੇ, ਫਲ, ਫੁਲ, ਬਾਹਰ ਨਜ਼ਰ ਆਉਂਦੇ ਹਨ ਸੋ ਆਪਣੇ ਗੌਰਵ ਨੂੰ ਪਹਿਚਾਣੀਏ ਅਤੇ ਸਾਬਤ ਨਿਸ਼ਚੇ ਸਹਿਤ ਸ਼ਹੀਦੀ ਦੇ ਦੇਈਏ। ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ–

*ਤਿਮ ਸ਼ਾਕਾ ਜਗ ਤੁਮ ਦਿਖਰਾਵੋ।*
*ਮਨ ਕੋ ਥਿਰ ਕਰਿ ਨਹੀਂ ਡੁਲਾਵੋ।*
*ਸਰਬ ਸ਼ਿਰੋਮਣਿ ਬੰਸ ਹਮਾਰਾ।*
*ਰਾਖਹੁ ਤਿਸ ਕੀ ਲਾਜ ਉਦਾਰਾ॥੩੮॥*

**ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 5952**

ਜਦੋਂ ਛੋਟੇ ਵੀਰ ਫਤਹਿ ਸਿੰਘ ਤੋਂ ਇਹ ਉਤਰ ਸੁਣਿਆ ਤਾਂ ਉਸ ਵੇਲੇ ਕਿਹਾ ਕਿ ਐਸੇ ਝੂਠਿਆਂ ਦੀ ਸ਼ਰ੍ਹਾ ਸਾਨੂੰ ਮਨਜ਼ੂਰ ਨਹੀਂ, ਆਪਣੇ ਧਰਮ ਨੂੰ ਅਸੀਂ ਬਿਲਕੁਲ ਨਹੀਂ ਵਿਗਾੜ ਸਕਦੇ ਅਤੇ ਕਿਹਾ ਕਿ ਸਾਡੇ ਵੰਸ਼ ਦੀ ਰੀਤ ਤੁਰੀ ਆਈ ਹੈ, ਸੀਸ ਤਾਂ ਅਸੀਂ ਦੇ ਦਿੰਦੇ ਹਾਂ ਪਰ ਧਰਮ ਨਹੀਂ ਛਡਦੇ। ਭਰਾਤਾ ਫਤਹਿ ਸਿੰਘ! ਇਹ ਪਾਪੀ ਬਜਰ ਪਾਪ ਕਰਨ ਤੇ ਤੁਲੇ ਹੋਏ ਹਨ, ਆਪਣੇ ਖ਼ੂਨ ਦੀ ਇਕ-ਇਕ ਬੂੰਦ ਇਨ੍ਹਾਂ ਦੇ ਰਾਜ ਦੀ ਜੜ੍ਹ ਉਖਾੜ ਦੇਵੇਗੀ –

*ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ।*

*ਸੁਨੇ ਅਨੁਜ ਤੇ ਧੀਰਜ ਬੈਨ।*
*ਕਹਯੋ ਜ਼ੋਰਾਵਰ ਸਿੰਘ ਰਿਸ ਨੈਨ –*

*ਸ਼ਰ੍ਹਾ ਸੀਸ ਹਮ ਪਨਹੀ ਮਾਰੈਂ।*
*ਧਰਮ ਆਪਨੋ ਨਹੀਂ ਬਿਗਾਰੈਂ॥੩੯॥*
*ਹਮਰੇ ਬੰਸ ਰੀਤਿ ਇਮ ਆਈ।*
*ਸੀਸ ਦੇਤਿ ਪਰ ਧਰਮ ਨ ਜਾਈ।*
*ਤੁਮਰੀ ਜਰਾਂ ਉਖਾਰਨਿ ਹੇਤ।*
*ਹਮ ਨਹਿੰ ਡਰਪਹਿੰਗੇ ਸਿਰ ਦੇਤਿ॥੪੦॥*

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 5952***

ਕਹਿਣ ਲੱਗੇ ਸਾਨੂੰ ਕੀ ਭਰਮਾਉਂਦੇ ਹੋਂ, ਤੁਸੀਂ ਕੂੜੇ ਲਾਲਚ ਦੇ ਕੇ ਅਸਾਨੂੰ ਭਰਮਾਉਂਦੇ ਹੋਂ? ਇਹ ਤਾਂ ਸੰਸਾਰ ਵਿਚ ਹੀ ਛੱਡ ਜਾਣੇ ਨੇ। ਸੰਸਾਰ ਉਤੇ ਵੱਡੇ-ਵੱਡੇ ਆਏ, ਉਨ੍ਹਾਂ ਨੇ ਮਨਮਾਨੀਆਂ ਕੀਤੀਆਂ, ਅਖੀਰ ਮਿੱਟੀ ਦੀ ਮੁੱਠ ਬਣ ਕੇ ਰਹਿ ਗਏ। ਇਨ੍ਹਾਂ ਦੀ ਤਾਂ ਗੱਲ ਛੱਡੋ, ਵੱਡੇ-ਵੱਡੇ ਅਵਤਾਰ, ਪੀਰ, ਔਲੀਏ, ਗੌਂਸ ਕੋਈ ਵੀ ਸੰਸਾਰ ਤੇ ਨਹੀਂ ਰਹਿੰਦੇ। ਸਾਡੇ ਪਿਤਾ ਜੀ ਫੁਰਮਾਨ ਕਰਦੇ ਹਨ -

*ਏਕ ਸ਼ਿਵ ਭਏ ਏਕ ਗਏ ਏਕ ਫੇਰ ਭਏ,*
*ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥*
*ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,*
*ਸਿੰਮ੍ਰਿਤਿ ਸਮੂਹਨ ਕੇ ਹੁਇ ਹੁਇ ਬਿਤਾਏ ਹੈਂ॥*
*ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,*
*ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ॥*
*ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,*
*ਭੂਮ ਹੀ ਤੇ ਹੁਇਕੈ ਫੇਰ ਭੂਮ ਹੀ ਮਿਲਏ ਹੈਂ॥* ***ਅਕਾਲ ਉਸਤਤਿ***

*ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ*
*ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ॥*
*ਬਡੇ ਬਡੇ ਰਾਜਨ ਕੇ ਦਾਬਤ ਫਿਰਤਿ ਦੇਸ*
*ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤੁ ਹੈਂ॥*
*ਮਾਨ ਸੇ ਮਹੀਪ ਔ ਦਿਲੀਪ ਕੇ ਸੇ ਛਤ੍ਰਧਾਰੀ,*
*ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ॥*
*ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ,*
*ਭੋਗ ਭੋਗ ਭੂਮ ਅੰਤ ਭੂੰਮ ਮੈ ਮਿਲਤ ਹੈਂ॥* ***ਅਕਾਲ ਉਸਤਤਿ***

ਇਹ ਪਦਾਰਥ ਤਾਂ ਇਥੇ ਹੀ ਰਹਿ ਜਾਣਗੇ। ਤੁਹਾਡੇ ਵਿਚੋਂ ਹੀ ਆ ਕੇ ਇਕ ਮਹਿਮੂਦ ਨੇ ਭਾਰਤ ਨੂੰ ਲੁਟਿਆ, ਅਨੇਕ ਜ਼ੁਲਮ ਕੀਤੇ, ਬਹੁਤ ਧਨ ਲੁੱਟਿਆ, ਕੀ ਉਹ ਨਾਲ ਲੈ ਗਿਆ? ਅਸਾਡੇ ਆਦਿ ਗੁਰੂ ਨੇ ਕਾਰੂੰ ਬਾਦਸ਼ਾਹ ਨੂੰ ਸਮਝਾਇਆ ਸੀ ਅਤੇ ਕਿਹਾ ਸੀ -

*ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ॥*
*ਦੇਵੈ ਦਿਲਾਵੈ ਰਜਾਵੈ ਖੁਦਾਇ॥*

***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥*** ***ਨਸੀਹਤਨਾਮਾ***

ਪਿਆਰਿਓ! ਕਿਉਂ ਭੁੱਲ ਕਰਦੇ ਹੋਂ, ਦਰਗਾਹ ਵਿਚ ਸਿਰਫ ਧਰਮ ਨੇ ਨਾਲ ਜਾਣਾ ਹੈ। ਕਿਹੜਾ ਮੂਰਖ ਹੈ ਜੋ ਸੰਸਾਰ ਦੇ ਕੂੜੇ ਪਦਾਰਥਾਂ ਨਾਲ ਪਿਆਰ ਪਾ ਕੇ ਦਰਗਾਹ ਵਿਚ ਸ਼ਰਮਿੰਦਾ ਹੋਵੇ। ਯਾਦ ਰੱਖੋ ਅਸੀਂ ਸੀਸ ਦੇ ਦੇਣੇ ਹਨ। ਤੁਹਾਨੂੰ ਪਤਾ ਹੈ ਕਿੱਡਾ ਭਿਆਨਕ ਝੱਖੜ ਆਵੇਗਾ? ਤੁਹਾਡੀਆਂ ਜੜ੍ਹਾਂ ਹਿਲਾ ਕੇ ਰੱਖ ਦੇਵੇਗਾ। ਤੁਸੀਂ ਉਹ ਪਾਪ ਕਰਨ ਲੱਗੇ ਹੋਂ ਜਿਸ ਨੂੰ ਕਿਸੇ ਵੀ ਕਾਨੂੰਨ ਦਾ ਵਿਧਾਨ ਪ੍ਰਵਾਨ ਨਹੀਂ ਕਰੇਗਾ।

ਉਸ ਵੇਲੇ ਸੁੱਚਾ ਨੰਦ ਬੜੇ ਕ੍ਰੋਧ ਨਾਲ ਕਹਿਣ ਲੱਗਿਆ ਕਿ ਮੈਂ ਵੀ ਖਤਰੀ ਜਾਤ ਵਿਚੋਂ ਹਾਂ। ਦੇਖੋ ਮੈਂ ਵੀ ਇਨ੍ਹਾਂ ਦੇ ਨਾਲ ਚਲਦਾ ਹਾਂ, ਕਿੱਡਾ ਵੱਡਾ ਅਹੁਦਾ ਮੈਨੂੰ ਮਿਲਿਆ ਹੋਇਆ ਹੈ, ਬਾਲਕੋ! ਤੁਸੀਂ ਕੂੜੀਆਂ ਗੱਲਾਂ ਨਾ ਕਰੋ। ਉਸ ਵੇਲੇ ਸਾਹਿਬਜ਼ਾਦਾ ਜੋਰਾਵਰ ਸਿੰਘ ਨੇ ਕਿਹਾ ਕਿ ਤੂੰ ਭਰਿਸ਼ਟ ਹੋਇਆ ਹੋਇਆ ਖਤਰੀ ਹੈਂ, ਸਾਡੇ ਪੂਰਵਜਾਂ ਨੇ ਕਿਹਾ ਹੈ –

***ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥***
***ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥***
***ਪੰਨਾ – 663***

ਤੁਹਾਡਾ ਧਰਮ ਸੀ ਆਪਣੇ ਦੇਸ਼ ਦੀ ਰਾਖੀ ਕਰਨੀ। ਵਿਦੇਸ਼ੀਆਂ ਨੇ ਆ ਕੇ ਦੇਸ਼ ਦੀ ਪਤ ਲੁੱਟੀ ਅਤੇ ਇਸਤ੍ਰੀਆਂ ਦੀ ਪਤ ਲਾਹੀ, ਤੁਹਾਨੂੰ ਤਾਂ ਜਿਉਂਦੇ ਹੀ ਮਰ ਜਾਣਾ ਚਾਹੀਦਾ ਸੀ ਕਿਉਂਕਿ ਖਤ੍ਰੀ ਉਹ ਹੁੰਦਾ ਹੈ –

***ਖਤ੍ਰੀ ਸੋ ਜੁ ਕਰਮਾ ਕਾ ਸੂਰੁ॥ ਪੁੰਨ ਦਾਨ ਕਾ ਕਰੈ ਸਰੀਰੁ॥***
***ਖੇਤੁ ਪਛਾਣੈ ਬੀਜੈ ਦਾਨੁ॥ ਸੋ ਖਤ੍ਰੀ ਦਰਗਹ ਪਰਵਾਣੁ॥***
***ਪੰਨਾ – 1411***

ਅਸੀਂ ਸਿਰ ਦੇਣ ਵਾਸਤੇ ਤਿਆਰ ਹਾਂ, ਧਰਮ ਅਸੀਂ ਬਿਲਕੁਲ ਨਹੀਂ ਛਡਣਾ। ਉਸ ਵੇਲੇ ਉਸ ਝੂਠਾ ਨੰਦ ਨੇ ਨਵਾਬ ਵਲ ਵੇਖਿਆ ਜੋ ਚੁੱਪ ਕਰਕੇ ਸੋਚ ਰਿਹਾ ਸੀ, ਕੁਛ ਹਮਦਰਦੀ ਅਤੇ ਕੁਛ ਨਿਆਂ ਦੀ ਕਿਰਨ ਉਠ ਕੇ ਉਸ ਦੇ ਅੰਦਰੋਂ ਰੋਸ਼ਨੀ ਦੇਣ ਵਾਲੀ ਸੀ। ਉਸ ਨੇ ਕਿਹਾ ਕਿ ਨਵਾਬ ਸਾਹਿਬ! ਇਹ ਬਾਲਕ ਸ਼ੀਰ ਖੋਰ ਨਹੀਂ ਹਨ, ਬਿਲਕੁਲ ਡਰ ਨਹੀਂ ਮੰਨ ਰਹੇ। ਜੇ ਵੱਡੇ ਹੋ ਗਏ, ਆਪਣੇ ਪਿਤਾ ਨਾਲੋਂ ਵੀ ਵਧ ਖਤਰਨਾਕ ਨਿਕਲਣਗੇ। ਇਹ ਨਾਗਾਂ ਦੇ ਬੱਚੇ ਹੁਣੇ ਹੀ ਠੱਪ ਦੇਣੇ ਚਾਹੀਦੇ ਹਨ।

ਕੰਧਾਂ ਵਿਚ ਚਿਣ ਕੇ ਮੌਤ ਦੀ ਸਜ਼ਾ ਸੁਣਾ ਦਿਤੀ। ਮਾਹੀ ਦੇ ਐਸੇ ਆਖੇ ਨੂੰ ਉਰਦੂ ਦੇ ਇਕ ਸ਼ਾਇਰ ਨੇ ਬਾਅਦ ਵਿਚ ਐਸਾ ਲਿਖਿਆ ਹੈ –

***ਜਾਨ ਲੇ ਲੇਨੇ ਕੇ ਫਤਵੇ ਲਗ ਰਹੇ ਥੇ ਇਕ ਤਰਫ,***
***ਸ਼ੌਕ ਬੇ ਪ੍ਰਵਾਹ ਕੇ ਡੇਰੇ ਲਗ ਰਹੇ ਥੇ ਇਕ ਤਰਫ,***
***ਰੱਖ ਲੀਏ ਮਾਂ ਬਾਪ ਨੇ ਸੀਨੇ ਪੈ ਪੱਥਰ ਇਕ ਤਰਫ,***

*ਚੁੰਨ ਰਹੇ ਥੇ ਸੰਗ ਦਿਲ ਲਾਲੋਂ ਪੈ ਪਥਰ ਇਕ ਤਰਫ।*
*ਥਾ ਤਨੇ ਨਾਜ਼ਕ ਪੈ ਗਿਰਤਾ ਈਂਟ ਪੱਥਰ ਇਕ ਤਰਫ,*
*ਕਰ ਰਹੇ ਥੇ ਦੇਵਤਾ ਫੂਲੋਂ ਕੀ ਬਰਖਾ ਇਕ ਤਰਫ।*
*ਇਕ ਤਰਫ ਕਾਜ਼ੀ ਕੇ ਫਤਵੇ, ਸਾਹਜ਼ਾਦੇ ਇਕ ਤਰਫ,*
*ਈਂਟ ਪੱਥਰ ਇਕ ਤਰਫ, ਆਹਨੀ ਇਰਾਦੇ ਇਕ ਤਰਫ।*
*ਜ਼ਿੰਦਗਾਨੀ ਇਕ ਤਰਫ, ਮਰਨੇ ਕੇ ਸਾਮਾਨ ਇਕ ਤਰਫ,*
*ਇਕ ਤਰਫ ਆਲਮ ਕੀ ਖੁਸ਼ੀਆਂ ਔਰ ਈਮਾਨ ਇਕ ਤਰਫ।*
*ਧਰਮ ਈਮਾਂ ਇਕ ਤਰਫ, ਰੁਹਲਤ ਹਕੂਮਤ ਇਕ ਤਰਫ।*
*ਸੁਬਾਹ ਸਾਦਕ ਇਕ ਤਰਫ, ਸ਼ਾਮੇ ਜਹਾਲਤ ਇਕ ਤਰਫ।*
*ਮਾਹੇ ਪਾਰੇ ਇਕ ਤਰਫ, ਤਾਰੀਕ ਬਾਦਲ ਇਕ ਤਰਫ,*
*ਜਿਸਮ ਨਾਜਕ ਇਕ ਤਰਫ, ਸਮਸ਼ੀਰ ਕਾਤਲ ਇਕ ਤਰਫ।*
*ਰੂਏ ਇਨਸਾਨ ਇਕ ਤਰਫ, ਖੂੰਨੀ ਨਿਗਾਹੇਂ ਇਕ ਤਰਫ,*
*ਇਕ ਤਰਫ ਥੇ ਕੁਹਕੇ, ਲੋਗੋਂ ਕੀ ਆਹੇਂ ਇਕ ਤਰਫ।*
*ਇਕ ਤਰਫ ਮਾਸੂਮ ਬੱਚੇ ਔਰ ਜ਼ਮਾਨਾਂ ਇਕ ਤਰਫ,*
*ਦਿਲ ਕੋ ਬੇਗਾਨਾਂ ਨ ਕਰਨਾਂ, ਐਹਲੇ ਦਿਲ ਕਾ ਇਕ ਤਰਫ।*

ਸਾਹਿਬਜ਼ਾਦੇ ਦੀਵਾਰ ਵਿਚ ਚਿਣੇ ਗਏ ਪਰ ਦੀਵਾਰ ਨੇ ਉਨ੍ਹਾਂ ਨੂੰ ਆਪਣੇ ਵਿਚ ਥਾਂ ਨਾ ਦਿਤੀ, ਦੀਵਾਰ ਦਾ ਹਿਰਦਾ ਫਟ ਗਿਆ, ਇੱਟਾਂ ਖਿੰਡ ਗਈਆਂ, ਠੰਢ ਨਾਲ ਬੇਸੁਰਤ ਹੋਏ ਬੱਚੇ ਧਰਤੀ ਤੇ ਹੀ ਗਿਰ ਗਏ, ਐਨੇ ਨੂੰ ਦੋ ਜਲਾਦ ਆਏ ਉਨ੍ਹਾਂ ਨੇ ਬੱਚਿਆਂ ਦੀ ਛਾਤੀ ਤੇ ਗੋਡਾ ਰੱਖ ਕੇ ਉਨ੍ਹਾਂ ਦੀਆਂ ਗਰਦਨਾਂ ਕੱਟ ਦਿਤੀਆਂ। ਇਹ ਹੈ ਸਾਕਾ ਜਿਸ ਨੂੰ ਸੁਣਨਾ ਤੇ ਕਹਿਣਾ ਵੀ ਬਹੁਤ ਔਖਾ ਹੈ।

ਮਾਤਾ ਜੀ ਨੂੰ ਜਦੋਂ ਪਤਾ ਲੱਗਿਆ ਉਸ ਵੇਲੇ ਆਪ ਨੇ ਪ੍ਰਮੇਸ਼ਰ ਦਾ ਸ਼ੁਕਰ ਕੀਤਾ ਕਿ ਮੇਰੇ ਪੋਤਰੇ ਬਹਾਦਰਾਂ ਵਾਂਗੂੰ ਜੂਝ ਗਏ ਹਨ, ਸਿਰ ਦੇ ਦਿਤਾ ਪਰ ਧਰਮ ਤੋਂ ਨਹੀਂ ਹਾਰੇ। ਮਾਤਾ ਜੀ ਪੂਰੇ ਯੋਗੀ ਸਨ ਕਿਉਂਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਜਦੋਂ ਬਾਬੇ ਬਕਾਲੇ ਤਪ ਕਰ ਰਹੇ ਸਨ ਉਸ ਵੇਲੇ ਆਪ ਭੋਰੇ ਦੇ ਦਰਵਾਜ਼ੇ ਅੱਗੇ ਪਹਿਰਾ ਦਿੰਦੇ ਅਨੇਕ ਕਿਸਮ ਦੀਆਂ ਸਾਧਨਾ ਸਾਧ ਰਹੇ ਸਨ। ਜਿਵੇਂ ਮਾਤਾ ਜੀਤੋ ਜੀ ਨੇ ਆਪਣੀ ਮਰਜ਼ੀ ਨਾਲ ਸਰੀਰ ਵਿਚੋਂ ਪ੍ਰਾਣ ਪੰਖੇਰੂ ਕੱਢ ਦਿਤੇ, ਇਸੇ ਤਰ੍ਹਾਂ ਨਾਲ ਮਾਤਾ ਜੀ ਨੇ ਅਕਾਲ ਪੁਰਖ ਦੇ ਚਰਨਾਂ ਵਿਚ ਧਿਆਨ ਲਾਇਆ। ਗੁਰੂ ਤੇਗ ਬਹਾਦਰ ਸਾਹਿਬ ਦੀ ਯਾਦ ਸਾਖਸ਼ਾਤ ਹੋਈ ਅਤੇ ਬ੍ਰਹਮ ਰੁੰਦਰ ਖੋਲ੍ਹ ਕੇ ਪ੍ਰਾਣ ਪੰਖੇਰੂ ਕੱਢ ਦਿਤੇ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ –

***ਗੁਰਮੁਖਿ ਆਵੈ ਜਾਇ ਨਿਸੰਗੁ ॥*** ***ਪੰਨਾ – 932***

ਗੁਰੂ ਘਰ ਵਿਚ ਅਨੇਕਾਂ ਮਿਸਾਲਾਂ ਹਨ, ਜਦੋਂ ਗੁਰਸਿਖਾਂ ਨੇ ਆਪਣਾ ਸਰੀਰ ਆਪਣੀ ਮਰਜ਼ੀ ਨਾਲ ਛੱਡ ਦਿਤਾ ਅਤੇ ਛੱਡਣ ਤੋਂ ਬਾਅਦ ਫੇਰ ਮਰਜ਼ੀ ਨਾਲ ਵਾਪਸ ਵੀ ਪ੍ਰਵੇਸ਼ ਕਰ ਗਏ।

ਗੁਰੂ ਦਸ਼ਮੇਸ਼ ਪਿਤਾ ਜੀ ਨੇ ਬਹੁਤ ਹੀ ਠਰੰਮੇ ਨਾਲ ਮਾਹੀ ਤੋਂ, ਜੋ ਖਬਰ ਲੈਣ ਵਾਸਤੇ ਸਰਹੰਦ ਭੇਜਿਆ ਗਿਆ ਸੀ, ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਵਾਰਤਾ ਸੁਣੀ। ਗੁਰੂ ਮਹਾਰਾਜ ਜੀ ਇਕ ਕਾਹੀਂ ਦੇ ਬੂਟੇ ਦੁਆਲਿਓਂ ਸਹਿਜ ਨਾਲ ਹੀ ਛੋਟੀ ਕਿਰਪਾਨ ਨਾਲ ਮਿੱਟੀ ਦੂਰ ਕਰ ਰਹੇ ਸਨ, ਆਪ ਇਕ ਦਮ ਸਾਵਧਾਨ ਹੋਏ, ਕੀ ਦੇਖਦੇ ਹਨ ਕਿ ਜਿੰਨੇ ਸੁਣਨ ਵਾਲੇ ਇਕੱਠੇ ਹੋ ਕੇ ਗੁਰੂ ਮਹਾਰਾਜ ਜੀ ਦੇ ਦੁਆਲੇ ਬੈਠੇ ਹਨ, ਸਭਨਾਂ ਦੀਆਂ ਅੱਖਾਂ ਵਿਚੋਂ ਹੰਝੂਆਂ ਦੀਆਂ ਧਾਰਾਂ ਵਗ ਰਹੀਆਂ ਹਨ, ਕਿਸੇ ਵਿਚ ਬੋਲਣ ਦੀ ਸਮਰਥਾ ਨਹੀਂ ਰਹੀ, ਗਲੇ ਰੁਕੇ ਹੋਏ ਹਨ, ਰਾਏ ਕੱਲਾ ਵੀ ਹੰਝੂਆਂ ਭਰੀ ਚੁੱਪ ਵਿਚ ਮੋਨ ਬੈਠਾ ਹੈ। ਅਚਾਨਕ ਇਸ ਮੋਨ ਨੂੰ ਤੋੜਦਿਆਂ ਹੋਇਆਂ ਗੁਰੂ ਮਹਾਰਾਜ ਜੀ ਨੇ ਫੁਰਮਾਇਆ ਕਿ ਮਾਹੀ! ਇਕ ਗੱਲ ਅਸਾਨੂੰ ਦਸ ਕਿ ਜਦੋਂ ਸਾਹਿਬਜ਼ਾਦਿਆਂ ਨੂੰ ਇਹ ਘੋਰ ਕਸ਼ਟ ਦੀ ਸਜ਼ਾ ਨੀਂਹਾਂ ਵਿਚ ਚਿਣਨ ਵਾਲੀ ਸੁਣਾਈ ਗਈ, ਕੀ ਇਸ ਸਾਰੀ ਸਭਾ ਵਿਚ ਕੋਈ ਭੀ ਅਜਿਹਾ ਬੰਦਾ ਨਹੀਂ ਸੀ ਜਿਸ ਨੇ ਵਿਰੋਧ ਕੀਤਾ ਹੋਵੇ ਅਤੇ ਹਾਅ ਦਾ ਨਾਅਰਾ ਮਾਰਿਆ ਹੋਵੇ? ਉਸ ਵੇਲੇ ਮਾਹੀ ਨੇ ਕਿਹਾ ਕਿ ਪਾਤਸ਼ਾਹ! ਜਦੋਂ ਮੌਤ ਦੀ ਸਜ਼ਾ ਸੁਣਾ ਦਿਤੀ ਗਈ ਉਸ ਵੇਲੇ ਨਵਾਬ ਨੇ ਮਲੇਰ ਕੋਟਲੀਆਂ ਨੂੰ ਇਹ ਗੱਲ ਕਹੀ ਕਿ ਲਓ, ਇਹ ਦੁਸ਼ਮਣ ਦੇ ਬਾਲਕ ਤੁਹਾਡੇ ਹਵਾਲੇ ਕਰਦਾ ਹਾਂ ਤੁਸੀਂ ਆਪਣੇ ਭਰਾ, ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਚਮਕੌਰ ਵਿਚ ਮਾਰਿਆ ਜਾ ਚੁਕਿਆ ਹੈ, ਦਾ ਬਦਲਾ ਲੈ ਲਵੋ। ਇਨ੍ਹਾਂ ਬਾਲਕਾਂ ਦੇ ਸੀਸ ਤਲਵਾਰ ਨਾਲ ਉਡਾ ਕੇ ਪੂਰੀ ਤਰ੍ਹਾਂ ਬਦਲਾ ਲਓ।

ਉਸ ਵੇਲੇ ਮਲੇਰ ਕੋਟਲੀਏ ਭਰਾ ਆਪਣੇ ਆਸਣਾਂ ਤੋਂ ਉਠ ਕੇ ਖੜ੍ਹੇ ਹੋ ਗਏ ਅਤੇ ਕਹਿਣ ਲੱਗੇ ਕਿ ਨਵਾਬ ਸਾਹਿਬ! ਅਸਾਨੂੰ ਆਖਦੇ ਹੋ ਕਿ ਅਸੀਂ ਇਨ੍ਹਾਂ ਸ਼ੀਰ ਖੋਰ ਬੱਚਿਆਂ ਨੂੰ ਮਾਰੀਏ ਜਿਨ੍ਹਾਂ ਨੂੰ ਇਹ ਵੀ ਨਹੀਂ ਪਤਾ ਕਿ ਹਿਤ ਦੀ ਗੱਲ ਕਿਹੜੀ ਹੁੰਦੀ ਹੈ ਅਤੇ ਅਹਿਤ ਦੀ ਕਿਹੜੀ ਹੁੰਦੀ ਹੈ। ਤੁਹਾਡੇ ਬੱਚੇ ਇਸੇ ਉਮਰ ਦੇ ਹਨ, ਤੁਸੀਂ ਨਹੀਂ ਦੇਖ ਰਹੇ। ਇਨ੍ਹਾਂ ਬੱਚਿਆਂ

ਨੇ ਕੀ ਕਸੂਰ ਕੀਤਾ ਹੈ? ਇਸ ਉਮਰ ਦੇ ਬੱਚਿਆਂ ਨੂੰ ਤਾਂ ਪਿਤਾ ਮੇਲੇ ਵਿਚ ਗੋਦੀ ਚੁਕ ਕੇ ਮੇਲਾ ਦਿਖਾਉਂਦਾ ਹੈ। ਨਵਾਬ ਸਾਹਿਬ! ਤੁਸੀਂ ਕਸਮਾਂ ਤੋੜੀਆਂ, ਅਸੀਂ ਕੁਝ ਨਹੀਂ ਬੋਲੇ ਪਰ ਹੁਣ ਜ਼ੁਲਮ ਦੀ ਅਤਿ ਹੋ ਗਈ, ਤੁਸੀਂ ਪਵਿੱਤਰ ਕੁਰਾਨ ਦੀ ਤਾਲੀਮ ਨੂੰ ਹਨ੍ਹੇਰੇ ਖੂਹ ਵਿਚ ਸੁੱਟ ਦਿਤਾ ਹੈ ਅਤੇ ਘੋਰ ਅਨਿਆਂ ਦੇ ਹਨ੍ਹੇਰੇ ਵਿਚ ਮਲੀਣ ਬੁੱਧੀ ਕਰਕੇ ਤੁਸੀਂ ਇਨ੍ਹਾਂ ਸ਼ੀਰ ਖੋਰ ਬੱਚਿਆਂ ਨੂੰ ਮੌਤ ਦੀ ਸਜ਼ਾ ਦੇ ਰਹੇ ਹੋਂ, ਨੀਂਹਾਂ ਵਿਚ ਚਿਣੇ ਜਾਣ ਦੀ ਸਜ਼ਾ ਦੇ ਰਹੇ ਹੋਂ। ਕਿੰਨੇ ਭੋਲੇ ਬੱਚੇ ਹਨ, ਕਿੰਨੇ ਉਤਮ ਵਿਚਾਰ ਹਨ, ਇਨ੍ਹਾਂ ਦੀ ਇਕ ਗੱਲ ਤੋਂ ਵੀ ਪ੍ਰਗਟ ਨਹੀਂ ਹੁੰਦਾ ਕਿ ਇਹ ਕਿਸੇ ਦੇ ਦੁਸ਼ਮਣ ਹਨ। ਇਹ ਅੱਲਾਹ ਦੀ ਜ਼ਾਤ ਨੂੰ ਹਰ ਫਰਦੋ ਬਸ਼ਰ ਵਿਚ ਦੇਖਣ ਵਾਲੇ ਜੁੱਸੇ ਹਨ। ਅਜਿਹੇ ਮਾਸੂਮ ਬੱਚਿਆਂ ਨੂੰ ਮਾਰ ਕੇ ਧਰਤੀ ਫਟ ਨਹੀਂ ਜਾਵੇਗੀ? ਅਸੀਂ ਤੁਹਾਡੇ ਨਾਲ ਇਸ ਘਿਨਾਉਣੇ ਜ਼ੁਲਮ ਭਰੇ ਡਰਾਮੇ ਵਿਚ ਸ਼ਾਮਲ ਨਹੀਂ ਹੋ ਸਕਦੇ। ਅਸੀਂ ਅੱਲਾਹ

ਤਾਲਾਹ ਨੂੰ ਜਾਣਦੇ ਹੋਏ ਤੈਨੂੰ ਵਰਜਦੇ ਹਾਂ ਕਿ ਜੇ ਵੈਰ ਲੈਣਾ ਹੈ ਤਾਂ ਗੁਰੂ ਗੋਬਿੰਦ ਸਿੰਘ ਸਾਰਿਆਂ ਦੇ ਵਿਚੋਂ ਨਿਕਲ ਗਿਆ ਹੈ, ਉਸ ਸ਼ੇਰ ਦੇ ਨਾਲ ਦੋ ਹੱਥ ਕਰੋ। ਇਹ ਕਾਇਰਾਂ ਤੇ ਡਰਪੋਕਾਂ ਦਾ ਕੰਮ ਹੈ ਕਿ ਬੇਕਸੂਰ ਬੱਚਿਆਂ ਨੂੰ ਮਾਰ ਕੇ ਬਦਲਾ ਲਓ। ਅਸੀਂ ਦਿਲੋਂ ਜਾਨ ਤੋਂ ਤੁਹਾਡੇ ਇਸ ਫੈਸਲੇ ਨਾਲ ਕੋਈ ਵੀ ਸਹਿਮਤੀ ਨਹੀਂ ਰਖ ਰਹੇ ਅਤੇ ਇਸ ਪਾਪ ਦੇ ਨਾਟਕ ਵਿਚੋਂ ਅਸੀਂ ਆਪਣਾ ਇਤਰਾਜ਼ ਪੇਸ਼ ਕਰਦੇ ਹੋਏ ਇਸ ਦੁਸ਼ਟ ਸਭਾ ਨੂੰ ਛੱਡ ਰਹੇ ਹਾਂ। ਇਹ ਕਹਿੰਦੇ ਉਹ ਕਚਹਿਰੀ 'ਚੋਂ ਬਾਹਰ ਹੋ ਗਏ।

ਮਾਹੀ ਕਹਿਣ ਲੱਗਿਆ, "ਪਾਤਸ਼ਾਹ! ਇਹ ਸ਼ਬਦ ਸੁਣ ਕੇ ਇਕ ਵਾਰੀ ਸਾਰੀ ਕਚਹਿਰੀ ਵਿਚ ਸਨਾਟਾ ਛਾ ਗਿਆ। ਨਵਾਬ ਵੀ ਸੋਚਣ ਲੱਗਿਆ ਪਰ ਉਸ ਦੁਸ਼ਟ ਖਤਰੀ ਨੂੰ ਜਿਸ ਦਾ ਨਾਮ ਸੁੱਚਾ ਨੰਦ ਹੈ ਪਰ ਸ਼ੈਤਾਨ ਦਾ ਨਾਮ ਝੂਠਾ ਨੰਦ ਹੈ ਉਸ ਨੇ ਬਹੁਤ ਹੀ ਕ੍ਰੋਧ ਨਾਲ ਕਿਹਾ ਕਿ ਅਸੀਂ ਮਲੇਰ

ਕੋਟਲੀਆਂ ਦੀ ਕਿਸੇ ਗੱਲ ਨਾਲ ਸਹਿਮਤ ਨਹੀਂ ਹਾਂ। ਮੌਤ ਦਾ ਦੰਡ ਦੇਣ ਨਾਲ ਦੁਸ਼ਮਣ ਦਾ ਹਿਰਦਾ ਪੂਰੀ ਤਰ੍ਹਾਂ ਨਾਲ ਗਮਗੀਨੀ ਵਿਚ ਚਲਿਆ ਜਾਵੇਗਾ। ਉਹ ਜੇ ਸਾਡੇ ਹੱਥ ਵਿਚ ਨਹੀਂ ਭੀ ਆਵੇਗਾ ਤਾਂ ਭੀ ਉਸ ਨੂੰ ਪੁਤਰਾਂ ਦੀ ਮੌਤ ਦਾ ਗਹਿਰਾ ਸੱਲ ਵੱਢ-ਵੱਢ ਕੇ ਖਾਵੇਗਾ। ਇਹ ਬੱਚੇ ਬਿਲਕੁਲ ਨਹੀਂ ਛੱਡਣੇ ਅਤੇ ਨਾ ਹੀ ਇਨ੍ਹਾਂ ਦੀ ਮਾਤਾ ਨੂੰ ਬਖਸ਼ਣਾ ਚਾਹੀਦਾ ਹੈ। ਨਵਾਬ ਸਾਹਿਬ ਨੇ ਇਨ੍ਹਾਂ ਨੂੰ ਨੀਹਾਂ ਵਿਚ ਚਿਣਵਾ ਦੇਣ ਦਾ ਫੈਸਲਾ ਕੀਤਾ ਹੈ ਅਸੀਂ ਉਸ ਨਾਲ 100% ਤੋਂ ਵੀ ਵੱਧ ਸਹਿਮਤ ਹਾਂ।

ਮਾਹੀ ਨੇ ਕਿਹਾ, "ਪਾਤਸ਼ਾਹ! ਉਸ ਮੰਦੀ ਮਤ ਵਾਲੇ ਦੇ ਜ਼ਹਿਰੀਲੇ ਬੋਲ ਸੁਣ ਕੇ ਸਾਰੀ ਸਭਾ ਦਾ ਵਾਤਾਵਰਣ ਬਦਲ ਗਿਆ। ਹੋਰ ਕੋਈ ਵੀ ਨਾ ਬੋਲਿਆ ਸਗੋਂ ਨਵਾਬ ਦੇ ਨਾਲ ਸਹਿਮਤੀ ਪ੍ਰਗਟ ਕਰੀ।" ਰੋ ਰੋ ਕੇ ਮਾਹੀ ਨੇ ਇਹ ਗੱਲਾਂ ਦੱਸੀਆਂ। ਗੁਰੂ ਮਹਾਰਾਜ ਜੀ ਨੇ ਧੀਰਜ ਦਿਤੀ।

ਇਧਰੋਂ ਗੱਲ ਖਤਮ ਹੁੰਦੀ ਹੈ ਉਧਰੋਂ ਗੁਰੂ ਮਹਾਰਾਜ ਜੀ ਨੇ ਕਾਈਂ ਦਾ ਬੂਟਾ ਪੁੱਟ ਦਿਤਾ ਅਤੇ ਹੱਥ ਵਿਚ ਲੈ ਕੇ ਸਿੱਧੇ ਬੈਠ ਗਏ। ਥੋੜ੍ਹੀ ਦੂਰ ਵਗਾਹ ਕੇ ਮਾਰਦਿਆਂ ਫੁਰਮਾਨ ਕੀਤਾ ਕਿ ਜਿਥੇ ਅਜਿਹਾ ਕਹਿਰ ਹੋਵੇ ਉਥੇ ਅੱਲਾਹ ਤਾਲਾਹ ਪੂਰੀ ਤਰ੍ਹਾਂ ਸਜ਼ਾ ਦਿੰਦਾ ਹੈ, ਇਸ ਜ਼ੁਲਮ ਨੇ ਮੁਗਲ ਰਾਜ ਦੀ ਜੜ੍ਹ ਪੁਟ ਦਿਤੀ ਅਤੇ ਇਹ ਕਹਿੰਦਿਆਂ ਕਾਹੀਂ ਦਾ ਬੂਟਾ ਜੜੋਂ ਪੁੱਟ ਕੇ ਦੂਰ ਸੁੱਟ ਦਿਤਾ। ਉਸ ਵੇਲੇ ਰਾਏ ਕੱਲਾ ਜੋ ਇਸਲਾਮ ਦਾ ਧਾਰਨੀ ਸੀ ਉਸ ਨੇ ਕਿਹਾ ਪਾਤਸ਼ਾਹ! ਮੈਂ ਵੀ ਮੁਸਲਮਾਨ ਹਾਂ, ਮੈਂ ਤਾਂ ਕੋਈ ਜ਼ੁਲਮ ਨਹੀਂ ਕੀਤਾ। ਮੇਰੇ ਖਾਨਦਾਨ ਉਪਰ ਕ੍ਰਿਪਾ ਕਰੋ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਆਪਣੇ ਗਾਤਰੇ ਦੀ ਸ੍ਰੀ ਸਾਹਿਬ ਦਿੰਦਿਆਂ ਕਿਹਾ ਕਿ ਤੂੰ ਨੇਕੀ ਦਾ ਕੰਮ ਕੀਤਾ ਹੈ, ਤੇਰੀ ਜੜ੍ਹ ਉਦੋਂ ਤਕ ਹਰੀ ਰਹੇਗੀ ਜਦੋਂ ਤਕ ਤੁਸੀਂ ਇਸ ਸ੍ਰੀ ਸਾਹਿਬ ਦਾ ਪੂਰੀ ਤਰ੍ਹਾਂ ਸਤਿਕਾਰ ਕਰਦੇ ਰਹੋਂਗੇ। ਜਿਸ ਦਿਨ ਤੇਰੇ ਪਿਛੋਂ ਤੇਰੀ ਓਲਾਦ ਦੇ ਕਿਸੇ ਬੱਚੇ ਨੇ ਆਪਣੇ ਗਾਤਰੇ ਵਿਚ ਇਸ ਨੂੰ ਪਹਿਨ ਲਿਆ ਉਸ ਦਿਨ ਤੁਹਾਡੀ ਜੜ੍ਹ ਸੁੱਕ ਜਾਵੇਗੀ ਪਰ ਮਲੇਰਕੋਟਲੀਆਂ ਨੇ ਜੋ ਇਨਸਾਨੀਅਤ ਦੇ ਵਸ ਹੋ ਕੇ ਖੁਦਾ ਦੀ ਹਾਜ਼ਰੀ ਨੂੰ ਮੰਨਦਿਆਂ ਹਾਅ ਦਾ ਨਾਅਰਾ ਮਾਰਿਆ ਹੈ, ਉਨ੍ਹਾਂ ਨੇ ਉਸ ਦੀ ਜੜ੍ਹ ਬਚਾ ਲਈ ਹੈ। ਇਥੇ ਇਨ੍ਹਾਂ ਦਾ ਰਾਜ ਹੋਵੇਗਾ। ਉਸ ਵੇਲੇ ਉਨ੍ਹਾਂ ਨੇ ਇਨਸਾਨੀਅਤ ਦੇ ਲਫਜ਼ ਜੋ ਸਾਹਿਬਜ਼ਾਦਿਆਂ ਲਈ ਕਹੇ ਹਨ ਉਸ ਦੀ ਬਦੌਲਤ ਅਸਾਡੇ ਇਹ ਵੀਰ ਬਹਾਦਰ ਸੂਰਮੇ, ਇਸ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਣਗੇ ਅਤੇ ਇਨ੍ਹਾਂ ਦੀ ਓਲਾਦ ਬਹੁਤ ਦੇਰ ਤਕ ਰਾਜ ਕਰੇਗੀ।

ਸਾਰੇ ਸਰੋਤਿਆਂ ਵਲ ਗੁਰੂ ਮਹਾਰਾਜ ਜੀ ਨੇ ਮੁਖ ਕਰਦਿਆਂ ਫੁਰਮਾਨ ਕੀਤਾ ਕਿ ਸੰਸਾਰ ਤੇ ਕੋਈ ਰਿਹਾ ਨਹੀਂ, ਇਥੇ ਧੁਰ ਦਰਗਾਹ ਦੇ ਹੁਕਮ ਮੁਤਾਬਿਕ ਜੀਵ ਆਉਂਦਾ ਹੈ, ਚਲਿਆ ਜਾਂਦਾ ਹੈ, ਸਭ ਦੇ ਸੁਆਸ ਗਿਣ ਕੇ ਦਿਤੇ ਜਾਂਦੇ ਹਨ। ਜਦੋਂ ਆਖਰੀ ਸੁਆਸ ਆ ਜਾਂਦਾ ਹੈ ਫੇਰ ਜੀਵ ਸੰਸਾਰ ਤੋਂ ਚਲਿਆ ਜਾਂਦਾ ਹੈ। ਗਿਣੇ ਹੋਏ ਸੁਆਸਾਂ ਵਿਚ ਮੋਹ ਦੀ ਆਸ ਰੱਖਣੀ ਮੂਰਖਤਾ ਹੋਇਆ ਕਰਦੀ ਹੈ -

***ਫਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥***
***ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥ ਪੰਨਾ - 254***

ਇਹ ਪੋਹ ਦਾ ਮਹੀਨਾ ਖਾਲਸਾ ਸਮਾਜ ਵਾਸਤੇ ਸ਼ਹੀਦੀਆਂ ਦਾ ਮਹੀਨਾ

ਹੈ ਜਿਸ ਵਿਚ ਅਨੰਦਪੁਰ ਸਾਹਿਬ ਤੋਂ ਚਲ ਕੇ ਹਜ਼ਾਰਾਂ ਸਿੰਘਾਂ ਨੇ ਆਪਣਾ ਬਲੀਦਾਨ ਦਿਤਾ। ਸਾਹਿਬਜ਼ਾਦੇ ਸ਼ਹੀਦ ਹੋ ਗਏ, ਉਨ੍ਹਾਂ ਦੀ ਨਿਡਰਤਾ ਅਤੇ ਉਨ੍ਹਾਂ ਦੀ ਮੌਤ ਨਾਲ ਜੂਝਣ ਦੀ ਸੂਝ ਅਤੇ ਧਰਮ ਦੀ ਰਾਖੀ ਦੇ ਜਜ਼ਬੇ ਨੇ ਲੱਖਾਂ ਕਾਇਰ ਆਦਮੀਆਂ ਦੇ ਅੰਦਰ ਇਕ ਜੀਵਨ ਦੀ ਰੌ ਰੁਮਕਾ ਦਿਤੀ ਅਤੇ ਅਨੇਕਾਂ ਨੇ ਮਨ ਹੀ ਮਨ ਵਿਚ ਇਸ ਪਾਪ ਲੱਦੇ ਰਾਜ ਦੇ ਖਾਤਮੇ ਲਈ ਮਨ ਬਣਾ ਲਿਆ।

ਗੁਰੂ ਦਸ਼ਮੇਸ਼ ਪਿਤਾ ਦੀ ਜੋ ਕਰਨੀ ਹੈ ਉਸ ਨੂੰ ਸਮਝਣਾ ਬਹੁਤ ਹੀ ਮੁਸ਼ਕਲ ਹੈ ਆਪ ਨੇ ਆਪਣੇ ਹਿਤ ਵਾਸਤੇ ਇਕ ਤਿਲ ਭਰ ਵੀ ਨਹੀਂ ਸੋਚਿਆ। ਜੇ ਸੋਚਿਆ ਤਾਂ ਇਹ ਕਿ ਭਾਰਤ ਵਰਸ਼ ਆਪਣੀ ਮੂਰਖਤਾ ਅਤੇ ਧਰਮ ਤੋਂ ਵਿਪਰੀਤ ਹੋ ਕੇ ਪਤਨ ਦੀ ਹੇਠਲੀ ਤਹਿ ਤਕ ਪਹੁੰਚ ਗਿਆ ਹੈ, ਇਕ ਤਰ੍ਹਾਂ ਨਾਲ ਜਿਉਂਦਾ ਹੀ ਮਰ ਗਿਆ। ਇਨ੍ਹਾਂ ਮੁਰਦਿਆਂ ਵਿਚ ਜ਼ਿੰਦਗੀ ਪ੍ਰਵੇਸ਼ ਕਰਨ ਲਈ ਆਪ ਨੇ ਮਹਾਨ ਅੰਮ੍ਰਿਤ ਦੀ ਦਾਤ ਇਨ੍ਹਾਂ ਨਿਮਾਣੇ ਨਿਆਸਰਿਆਂ ਨੂੰ ਪ੍ਰਦਾਨ ਕੀਤੀ। ਇਕ ਜਵਾਰਭਾਟਾ ਉਠਿਆ। ਗੁਰੂ ਮਹਾਰਾਜ ਜੀ ਦੇ ਜੋਤੀ ਜੋਤ ਸਮਾਉਣ ਤੋਂ ਥੋੜ੍ਹੇ ਸਮੇਂ ਪਿਛੋਂ ਹੀ ਬੰਦੇ ਬਹਾਦਰ ਦੀ ਲਾਇਕ ਅਗਵਾਈ ਨੇ ਇਸ ਜ਼ਾਲਮ ਰਾਜ ਦੀਆਂ ਜੜ੍ਹਾਂ ਹਿਲਾ ਦਿਤੀਆਂ ਅਤੇ ਪੰਜਾਬ ਦੇ ਦੋਖੀਆਂ, ਦੁਸ਼ਟਾਂ ਨੂੰ ਪੂਰੀ ਤਰ੍ਹਾਂ ਨਾਲ ਸਜ਼ਾ ਦੇ ਕੇ ਸੰਸਾਰ ਨੂੰ ਇਹ ਦਸ ਦਿਤਾ ਕਿ ਧਰਮ ਦੀ ਸਦਾ ਜੈ ਹੁੰਦੀ ਹੈ ਅਤੇ ਅਧਰਮ ਸਦਾ ਹੀ ਵਿਨਾਸ਼ ਵਲ ਲੈ ਜਾਂਦਾ ਹੈ। ਸਿੰਘਾਂ ਨੇ ਇਨ੍ਹਾਂ ਸ਼ਹੀਦੀਆਂ ਤੋਂ ਪ੍ਰੇਰਤ ਹੋ ਕੇ ਅਜਿਹੀ ਲਹਿਰ ਚਲਾਈ ਜਿਸ ਦਾ ਹਰ ਕਦਮ ਹੀ ਚੜ੍ਹਦੀ ਕਲਾ ਵਲ ਜਾ ਰਿਹਾ ਸੀ। ਚਰਖੜੀਆਂ ਤੇ ਚੜ੍ਹ ਕੇ ਰੂੰ ਵਾਂਗੂੰ ਪਿੰਜੇ ਜਾਣ, ਖੋਪਰੀਆਂ ਲਹਾਉਣ, ਬੰਦ-ਬੰਦ ਕੱਟੇ ਜਾਣ, ਜਿਉਂਦਿਆਂ ਦੇ ਦੁਆਲੇ ਰੂੰ ਬੰਨ੍ਹ ਕੇ ਜਲਾਏ ਜਾਣ ਨੇ ਇਨ੍ਹਾਂ ਮਰਜੀਵੜਿਆਂ ਵਿਚ ਉਹ ਸ੍ਵੈਮਾਨ ਪੈਦਾ ਕਰ ਦਿਤਾ ਕਿ ਉਹ ਪਰਤੰਤਰ ਹੋ ਕੇ ਵਸਣ ਨੂੰ ਕਿਸੇ ਤਰ੍ਹਾਂ ਭੀ ਸਹਿ ਨਹੀਂ ਸਕਦੇ ਸਨ। ਸਾਹਿਬਜ਼ਾਦਿਆਂ ਦੀ ਜੋ ਦ੍ਰਿੜ੍ਹਤਾ ਭਰੀ ਸ਼ਹੀਦੀ ਸੀ, ਉਸ ਨੇ ਭਾਰਤ ਵਾਸੀਆਂ ਦੇ ਦਿਲਾਂ ਵਿਚੋਂ ਡਰ ਨੂੰ ਬਿਲਕੁਲ ਹੀ ਖਤਮ ਕਰ ਦਿਤਾ, ਉਨ੍ਹਾਂ ਦਾ ਸ੍ਵੈਮਾਨ ਜਾਗਿਆ ਅਤੇ ਜ਼ੁਲਮ ਦਾ ਨਾਸ਼ ਕਰ ਦਿਤਾ।

ਅਜ ਤੁਸੀਂ ਇਕ ਮਹਾਨ ਕਰਨੀ ਕਮਾਈ ਦੀ ਕਥਾ ਪੜ੍ਹ ਰਹੇ ਹੋਂ, ਪਿਆਰਿਓ! ਇਹ ਗੱਲ ਸਮਝੋ ਕਿ ਸਾਰੀ ਸ਼ਕਤੀ ਦਾ ਸੋਮਾ ਵਾਹਿਗੁਰੂ ਜੀ ਦਾ ਨਾਮ ਹੈ, ਵਾਹਿਗੁਰੂ ਜੀ ਦਾ ਗਿਆਨ ਹੈ, ਗੁਰੂ ਦੇ ਸਿੰਘ ਵਾਸਤੇ ਮੌਤ ਕੋਈ ਚੀਜ਼ ਹੀ ਨਹੀਂ ਹੈ ਇਹ ਤਾਂ ਇਉਂ ਹੈ ਜਿਵੇਂ ਪੁਰਾਣੇ ਕਪੜੇ ਲਾਹ ਕੇ ਨਵੇਂ ਪਾ ਲਈਏ, ਅਸਲੀ ਚੀਜ਼ ਜੋ ਸਾਨੂੰ ਧਿਆਨ ਵਿਚ ਰਖਣੀ ਚਾਹੀਦੀ ਹੈ ਉਹ ਹੈ ਕਿ ਆਪਣਾ ਜੀਵਨ ਐਨਾ ਉਚਾ ਬਣਾ ਲਈਏ ਕਿ ਜਿਥੋਂ ਤੁਹਾਡੇ ਪਿਆਰ ਦੀ ਫੁਹਾਰ ਸਾਰੇ ਜਨ ਸਮੂੰਹ ਉਪਰ ਅੰਮ੍ਰਿਤ ਦੀ ਵਰਸ਼ਾ ਕਰੇ। ਤੁਹਾਨੂੰ ਕੋਈ ਗੈਰ ਨਾ ਜਾਣੇ, ਆਪਣਾ ਜਾਣ ਕੇ ਅਪਣਾਵੇ। ਇਹ ਤਾਂ ਹੀ ਹੋ ਸਕਦਾ ਹੈ ਜੇ ਸਾਡੇ ਅੰਦਰ ਇਹ ਨਿਸ਼ਚਾ ਆ ਜਾਵੇ ਕਿ ਹਰ ਘਟ ਵਿਚ ਵਾਹਿਗੁਰੂ ਵਸਦਾ ਹੈ। ਸਾਰੇ ਇਕ ਜੋਤ ਤੋਂ ਪੈਦਾ ਹੋਏ ਹੋਏ ਹਾਂ ਅਤੇ ਸਾਰੇ ਆਪਸ ਵਿਚ ਇਕ ਇਕਾਈ ਹਾਂ।

ਗੁਰੂ ਦਸ਼ਮੇਸ਼ ਪਿਤਾ ਜੀ ਸਾਰੀ ਮਾਨਵਤਾ ਦੇ ਸਾਂਝੇ ਸਨ ਅਤੇ ਉਹ ਸੱਚ, ਆਚਾਰ ਸੰਸਾਰ ਵਿਚ ਲਿਆਉਣਾ ਚਾਹੁੰਦੇ ਸਨ ਜੋ ਸਤਿਜੁਗ ਦੇ ਮਨੁੱਖ ਵਿਚ ਸੁਤੇ ਹੀ ਸੰਮਿਲਤ ਸਨ। ਸਤਿਜੁਗ ਦਾ ਮਨੁੱਖ ਵਾਹਿਗੁਰੂ ਨੂੰ ਹਰ ਥਾਂ

ਦੇਖਦਾ ਸੀ ਪਰ ਇਸ ਦੇ ਵਿਪਰੀਤ ਕਲਜੁੱਗ ਦਾ ਮਨੁੱਖ ਮਨੁੱਖੀ ਸੁਭਾਅ ਤੋਂ ਪੂਰੀ ਤਰ੍ਹਾਂ ਨਾਲ ਗਿਰ ਚੁਕਿਆ ਹੈ ਅਤੇ ਪ੍ਰੇਤ ਦੀ ਪੱਧਰ ਤੇ ਭੜਥੂ ਪਾ ਰਿਹਾ ਹੈ। ਤ੍ਰੇਤੇ ਅਤੇ ਦੁਆਪਰ ਵਿਚ ਮਨੁੱਖ ਮਨੁੱਖ ਦੀ ਪੱਧਰ ਤੇ ਸਨ, ਪਰ ਉਨ੍ਹਾਂ ਦੇ ਅੰਦਰ ਹਉਮੈ ਕਰਕੇ ਅਗਿਆਨ ਦੀ ਅੰਸ ਵਧ ਗਈ ਸੀ ਅਤੇ ਉਹ ਪਰੀਪੂਰਨ ਪ੍ਰਮੇਸ਼ਰ ਦੇ ਦਰਸ਼ਨਾਂ ਤੋਂ ਵਾਂਝੇ ਹੋਣ ਲਗ ਗਏ ਸਨ। ਗੁਰੂ ਦਸ਼ਮੇਸ਼ ਪਿਤਾ ਜੀ ਦੇ ਜੋ ਆਦਰਸ਼ ਹਨ ਉਹ ਉਸ ਮਨੁੱਖ ਦੇ ਹਨ ਜਿਸ ਨੂੰ ਉਨ੍ਹਾਂ ਨੇ 'ਖਾਲਸਾ' ਕਿਹਾ ਹੈ ਜਿਸ ਵਿਚ ਕੋਈ ਧਾਰਮਕ ਭਰਮ ਨਹੀਂ ਹੈ, ਜਿਸ ਦੇ ਅੰਦਰ ਮਾਇਕ ਭਰਮਾਂ ਦੀ ਹਨ੍ਹੇਰੀ ਪ੍ਰਕਾਸ਼ ਵਿਚ ਬਦਲ ਚੁਕੀ ਹੈ, ਜਿਸ ਦੇ ਸੇਵਕ ਭਾਈ ਘਨਈਆ ਜੀ ਵਾਂਗੂੰ ਇਸ ਗੱਲ ਦੀ ਪਹਿਚਾਣ ਹੀ ਗਵਾ ਚੁਕੇ ਹਨ ਕਿ ਇਸ ਸੰਸਾਰ ਵਿਚ ਕੋਈ ਵੈਰੀ ਵੀ ਹੈ। ਉਨ੍ਹਾਂ ਦੇ ਜੀਵਨ 'ਚੋਂ ਝਲਕ ਪੈਂਦੀ ਹੈ –

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ***
***ਏਹ ਸੁਮਤਿ ਸਾਧੂ ਤੇ ਪਾਈ॥***
***ਸਭ ਮਹਿ ਰਵਿ ਰਹਿਆ ਪ੍ਰਭੁ ਏਕੈ***
***ਪੇਖਿ ਪੇਖਿ ਨਾਨਕ ਬਿਗਸਾਈ।।*** ***ਪੰਨਾ – 1299***

ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਆਪਣੇ ਉਤੇ ਕਮਾਇਆ ਅਤੇ ਵੈਰ, ਬਦਲੇ ਦੀ ਭਾਵਨਾ, ਕਮੀਨੀਆਂ ਗੱਲਾਂ, ਔਰਤਾਂ ਦੀ ਬੇਇਜ਼ਤੀ ਕਰਨ ਦੇ ਕੋਹਝੇ ਕੰਮ ਜੀਵਨ ਵਿਚੋਂ ਹੂੰਝ ਕੇ ਕੂੜੇ ਵਾਂਗੂੰ ਬਾਹਰ ਸੁੱਟ ਦਿਤੇ ਅਤੇ ਸੱਚ ਦੀ ਕੈਂਚੀ ਲੈ ਕੇ ਈਰਖਾ, ਨਿੰਦਿਆ, ਚੁਗਲੀ, ਡਰ, ਅਹਿੰਸਾ ਦੀਆਂ ਜੜ੍ਹਾਂ ਪੁੱਟ ਕੇ ਆਪਣੇ ਜੀਵਨ ਵਿਚੋਂ ਕੋਹਝ ਹੂੰਝ ਕੇ ਬਾਹਰ

ਸੁੱਟ ਦਿਤਾ। ਅੱਜ ਸੰਸਾਰ ਨੂੰ ਅਜਿਹੇ ਮਾਨਵ ਦੀ ਲੋੜ ਹੈ ਜਿਹੜਾ ਦੁਸ਼ਮਣ ਲਈ ਕਹਿ ਸਕੇ ਕਿ ਭਾਈ ਘਨਈਆ! ਤੇਰੀ ਨਿਗ੍ਹਾ ਠੀਕ ਹੀ ਕੰਮ ਕਰ ਰਹੀ ਹੈ। ਇਥੇ ਸੰਸਾਰ ਵਿਚ ਇਕੋ ਪ੍ਰਭੂ ਦਾ ਹੁਕਮ ਵਰਤ ਰਿਹਾ ਹੈ, ਤੂੰ ਹੁਣ ਅਖੌਤੀ ਵੈਰੀਆਂ ਨੂੰ ਇਕੱਲਾ ਪਾਣੀ ਹੀ ਨਾ ਪਿਲਾਇਆ ਕਰ; ਮਲ੍ਹਮ ਦਿੰਦਾ ਹੈ, ਪੱਟੀਆਂ ਦੇ ਕੇ ਕਹਿੰਦਾ ਹੈ ਤੂੰ ਪਾਣੀ ਵੀ ਪਿਲਾ, ਉਸ ਦੇ ਜ਼ਖਮਾਂ ਵਿਚ ਮਲ੍ਹਮ ਭਰ ਤੇ ਪੱਟੀ ਵੀ ਕਰ ਤਾਂ ਕਿ ਛੇਤੀਂ ਰਾਜ਼ੀ ਹੋ ਜਾਵੇ। ਮੈਂ ਮਨੁੱਖ ਨੂੰ ਨੀਚਤਾ ਤੋਂ ਚੁੱਕ ਕੇ ਪੂਰਨ ਮਨੁੱਖ ਬਣਾਇਆ ਹੈ ਜਿਸ ਨੂੰ ਮੈਂ ਖਾਲਸਾ ਕਿਹਾ ਹੈ ਜਿਸ ਦੀ ਉਪਜ ਪ੍ਰਭੂ ਦੀ ਮਰਜ਼ੀ ਨਾਲ ਹੋਈ ਹੈ।

ਵਾਹਿਗੁਰੂ ਸਦਾ ਦਿਆਲੂ, ਕ੍ਰਿਪਾਲੂ, ਰਹੀਮ, ਬਖਸ਼ਿੰਦ ਹੈ ਉਸ ਦਾ ਪਿਆਰਾ ਇਹ ਸਾਰੇ, ਵਾਹਿਗੁਰੂ ਜੀ ਦੇ ਸੁਭਾਵ ਵਾਲੇ ਗੁਣ ਆਪਣੇ ਜੀਵਨ ਵਿਚ ਧਾਰਨ ਕਰੇ ਅਤੇ ਸਾਰੇ ਸੰਸਾਰ ਨੂੰ ਪ੍ਰਕਾਸ਼ ਮੁਨਾਰਾ ਹੋ ਕੇ ਅੰਧਕਾਰ ਤੋਂ ਬਚਾਵੇ। ਸ਼ਕਤੀ ਦੀ ਵਰਤੋਂ ਕਰਨਾ ਅਸਾਡਾ ਕਰਤੱਵ ਨਹੀਂ ਸੀ ਪਰ ਜਦੋਂ ਜੀਉਣ ਦੇ ਸਾਰੇ ਹੀਲੇ ਬਹਾਨੇ ਮੁਕ ਜਾਣ, ਉਸ ਵੇਲੇ ਉਸ ਦਰਿੰਦੇ ਨੂੰ, ਸਸ਼ਤਰ ਪਕੜ ਕੇ ਵੰਗਾਰ ਕੇ, ਦੁਨੀਆਂ ਤੋਂ ਦੂਰ ਕਰ ਦੇਣਾ ਪਾਪ ਨਹੀਂ ਇਹ ਇਨਸਾਨੀ ਹੱਕ ਹੈ ਕਿਉਂਕਿ ਜੋ ਦੂਸਰਿਆਂ ਦੇ ਜੀਵਨ ਖੋਂਹਦਾ ਹੈ ਉਹ ਮਲੇਛ ਹੈ, ਜੋ ਦੂਸਰਿਆਂ ਨੂੰ ਜੀਵਨ ਦਿੰਦਾ ਹੈ ਉਹ 'ਖਾਲਸਾ' ਹੈ, ਫਰਿਸ਼ਤਾ ਹੈ, ਮੈਂ ਸੰਸਾਰ ਦੇ ਮਨੁੱਖਾਂ ਨੂੰ ਫਰਿਸ਼ਤੇ ਬਣਾਉਣ ਆਇਆ ਹਾਂ, ਮੈਂ ਇਹ ਕੰਮ ਆਪਣੇ ਪ੍ਰਤਿਆਏ ਹੋਏ ਖਾਲਸੇ ਦੇ ਹਵਾਲੇ ਕਰਕੇ ਜਾਣਾ ਹੈ। ਮੇਰਾ 'ਖਾਲਸਾ' ਸਾਰੇ ਸੰਸਾਰ ਦਾ ਧੇਅ ਹੋਵੇਗਾ ਅਤੇ ਪ੍ਰਮੁੱਖ ਸਰਦਾਰ ਹੋਵੇਗਾ। ਉਹ ਆਪਣੇ ਬਚਨਾਂ ਨਾਲ, ਆਪਣੀ ਕਰਨੀ ਨਾਲ, ਆਪਣੀ ਸੋਚਣੀ ਨਾਲ, ਆਪਣੀ ਆਤਮਕ ਸ਼ਕਤੀ ਨਾਲ ਸਦਾ ਹੀ ਸਰਬੱਤ ਦਾ ਭਲਾ ਲੋਚਦਾ ਸਚਮੁੱਚ ਹੀ ਧੁਰ ਹਿਰਦੇ ਤੋਂ ਕਹੇਗਾ –

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।***

ਨਿੱਕੀਆਂ ਜ਼ਿੰਦਾਂ ਦੀ ਦਿਤੀ ਕੁਰਬਾਨੀ ਸਦਾ ਹੀ ਨੇਕੀ ਕਮਾਉਣ ਲਈ ਉਤਸ਼ਾਹਤ ਕਰਦੀ ਰਹੇਗੀ। ਇਹ ਜੋਤਾਂ ਸਦਾ ਸਦਾ ਲਈ ਅਮਰ ਹਨ, ਅਮਰ ਹੀ ਰਹਿਣਗੀਆਂ।